# ਚਾਨਣ ਦੇ ਕਾਤਲ

(ਨਾਵਲ)

ਬਲਵੀਰ ਚੰਦ ਲੌਂਗੋਵਾਲ

ਵਿਸ਼ਵਭਾਰਤੀ ਪ੍ਰਕਾਸ਼ਨ ਬਰਨਾਲਾ

**CHANAN DE KATIL**
(Punjabi Novel)
By
**BALVIR CHAND LONGOWAL**
M.A. (Punjabi, Economics), B.Ed.

ਪਹਿਲੀ ਵਾਰ : ਸਤੰਬਰ, 2002



ਪ੍ਰਕਾਸ਼ਕ :
*ਵਿਸ਼ਵਭਾਰਤੀ ਪ੍ਰਕਾਸ਼ਨ*
ਤਰਕਸ਼ੀਲ ਨਿਵਾਸ, ਕੱਚਾ ਕਾਲਜ ਰੋਡ, ਬਰਨਾਲਾ
ਫੋਨ : 0167-3933244, 3941744
e-mail : amitter@jla.vsnl.net.in
www.thepunjabi.com

ਛਾਪਕ : ਇੰਟੀਲੈਕਚੂਅਲ ਪ੍ਰਿੰਟਰਜ਼, ਜਲੰਧਰ।

ਕੀਮਤ : 20/-

## *ਸਮਰਪਿਤ*

*ਦੇਸ਼ ਦੇ ਭੰਡਾਰ ਅਨਾਜ਼ ਨਾਲ ਭਰ ਕੇ*
*ਆਪ ਭੁੱਖੇ ਢਿੱਡ ਸੌਣ ਵਾਲੇ ਲੋਕਾਂ ਨੂੰ*



***ਬਲਵੀਰ ਚੰਦ ਲੌਂਗੋਵਾਲ ਦੀਆਂ ਹੋਰ ਪੁਸਤਕਾਂ :-***

1. ਭਵਿੱਖ ਦੀ ਲੋਅ (ਸੰਪਾਦਿਤ ਕਾਵਿ-ਸੰਗ੍ਰਹਿ)
2. ਧੁਆਂਖੇ ਪਲ (ਕਾਵਿ-ਸੰਗ੍ਰਹਿ)
3. ਪਰਜਾ ਮੰਡਲ ਦਾ ਜ਼ਾਬਾਂਜ - ਭਗਵਾਨ ਸਿੰਘ ਲੌਂਗੋਵਾਲ (ਸੰਪਾਦਿਤ ਅਭਿਨੰਦਨ ਗ੍ਰੰਥ)

# 1

ਮਾਤਾ ਹਰਜਾਪ ਕੌਰ ਉਸ ਬੁੱਢੇ ਬੋਹੜ ਦੀ ਤਰ੍ਹਾਂ ਸੀ ਜਿਸਦੀ ਛਾਂ ਮਾਨਣਾ, ਹਰ ਕੋਈ ਫ਼ਖ਼ਰ ਸਮਝਦਾ ਸੀ। ਪਿੰਡ ਵਿੱਚ ਕੋਈ ਸਾਂਝਾ ਕੰਮ ਹੁੰਦਾ, ਕਿਸੇ ਦੇ ਘਰ ਕੋਈ ਖੁਸ਼ੀ-ਗ਼ਮੀ ਹੁੰਦੀ, ਉਹ ਹਰ ਥਾਂ ਤੇ ਮੂਹਰੇ ਹੁੰਦੀ। ਸੰਤਾਪ ਭਰਪੂਰ ਜ਼ਿੰਦਗੀ ਜਿਊਂਦੀ ਹੋਈ ਵੀ ਉਹ ਕਦੇ ਡੋਲੀਂ ਨਹੀਂ ਸੀ। ਗੋਰਾ ਨਿਛੋਹ ਰੰਗ, ਛੇ ਫੁੱਟ ਦਾ ਕੱਦ, ਉਸਦੀ ਸਖ਼ਸ਼ੀਅਤ ਦੀ ਇੱਕ ਵਿਲੱਖਣ ਪ੍ਰਤਿਭਾ ਸੀ। ਉਸਦੇ ਸਦਾ ਹਸੂੰ-ਹਸੂੰ ਕਰਨ ਵਾਲੇ ਚਿਹਰੇ ਪਿੱਛੇ ਇੱਕ ਪੌਣੀ ਸਦੀ ਦਾ ਗ੍ਰਹਿਣਆਂ ਇਤਿਹਾਸ ਛੁਪਿਆ ਹੋਇਆ ਸੀ।

ਹਰਜਾਪ ਕੌਰ ਨੇ ਜ਼ਿੰਦਗੀ ਵਿੱਚ ਨਾਂਹ ਪੇਕੇ ਘਰ ਹੀ ਸੁੱਖ ਦੇਖਿਆ ਸੀ ਅਤੇ ਨਾਂਹ ਸਹੁਰੇ ਘਰ। ਸੰਗਰੂਰ ਜ਼ਿਲ੍ਹੇ ਦੀ ਤਹਿਸੀਲ ਮਾਲੇਰਕੋਟਲਾ ਦੇ ਪਿੰਡ ਬਾਗੜੀਆਂ ਵਿਖੇ ਜਿਉਣ ਸਿੰਘ ਦੇ ਘਰ ਉਹ ਪੈਦਾ ਹੋਈ ਸੀ। ਉਹ ਅਜੇ ਆਪਣੀ ਮਾਂ ਪ੍ਰਸਿੰਨੀ ਦੇ ਗਰਭ ਵਿੱਚ ਤਿੰਨ ਮਹੀਨਿਆਂ ਦੀ ਹੀ ਸੀ ਜਦੋਂ ਉਸਦਾ ਪਿਤਾ ਇੱਕ ਦੁਰਘਟਨਾ ਵਿੱਚ ਮਰ ਗਿਆ ਸੀ। ਉਹ ਆਪਣੇ ਮਾਪਿਆਂ ਦੀ ਪਹਿਲੀ ਸੰਤਾਨ ਸੀ। ਦੁੱਖਾਂ ਮਾਰੀ ਉਸਦੀ ਮਾਂ ਪ੍ਰਸਿੰਨੀ ਨੇ ਬੜੇ ਦੁੱਖ ਝਾਂਗ ਕੇ ਉਸਨੂੰ ਪਾਲ ਕੇ ਤਿੰਨ ਸਾਲਾਂ ਦੀ ਕੀਤਾ।

ਸਮਾਜ ਦੇ ਦਰਿੰਦਿਆਂ ਦੀਆਂ ਆਦਮਖ਼ੋਰ ਨਜ਼ਰਾਂ ਹਮੇਸ਼ਾ ਹੁਸਨ ਤੇ ਝਪਟ ਮਾਰਨ ਲਈ ਤਿਆਰ ਰਹਿੰਦੀਆਂ ਹਨ। ਸੱਚ ਹੀ ਕਹਿੰਦੇ ਹਨ ਕਿ 'ਰੰਡੀ ਰੰਡ ਕੱਟ ਲਵੇ ਪਰ ਪੋਗਿਆਂ ਵਾਲੇ ਕੱਟਣ ਨਹੀਂ ਦਿੰਦੇ।' ਪ੍ਰਸਿੰਨੀ ਸਚਮੁੱਚ ਸੋਹਣੀ ਵੀ ਬਹੁਤ ਸੀ। ਤਿੱਖਾ ਨੱਕ, ਗੋਲ-ਗੋਲ ਚਿਹਰਾ, ਗੋਰੀ ਨਿਛੋਹ, ਗੱਲ ਕਰਦਿਆਂ ਮੂੰਹੋਂ ਪਤਾਸੇ ਭੁਰਦੇ ਸਨ। ਉਹ ਨੰਬਰਦਾਰ ਬਲਵੰਤ ਸੁੰਹ ਦੇ ਵੈਲੀ ਜਿਹੇ ਮੁੰਡੇ ਕਰਤਾਰੇ ਹੱਥੋਂ ਗੁੰਮਰਾਹ ਹੋ ਗਈ। ਜਵਾਨੀ ਤੇ ਘੋੜਾ ਮੁਸ਼ਕਿਲ ਹੀ ਕਾਬੂ ਰਹਿੰਦੇ ਹਨ। ਹਾਸੇ-ਖੇਡੇ ਤੋਂ ਗੱਲ ਵਧਦੀ ਵਧਦੀ ਕਾਫੀ ਦੂਰ ਚਲੀ ਗਈ ਜਦ ਉਸਨੂੰ ਖੇਤ ਜਾਂਦੀ ਨੂੰ ਵਰਗਲਾ ਕੇ ਕਰਤਾਰਾ ਇੱਕ ਦਿਨ ਆਪਣੇ ਖੇਤ ਦੇ ਮੋਟਰ ਵਾਲੇ ਕੋਠੇ ਵਿੱਚ ਲੈ ਗਿਆ। ਇਨ੍ਹਾਂ ਘੜੀਆਂ ਨੂੰ ਯਾਦ ਕਰ-ਕਰ ਪ੍ਰਸਿੰਨੀ ਬਹੁਤ ਝੂਰਦੀ ਰਹਿੰਦੀ ਪਰ ਲੰਘਿਆ ਵਕਤ ਕਦੀਂ ਹੱਥ ਆਇਆ ਹੈ ? ਤਿੰਨ ਮਹੀਨਿਆਂ ਬਾਅਦ ਉਸਨੂੰ ਆਪਣੇ ਪੇਟ ਵਿੱਚ ਇੱਕ ਹਿਲਜੁਲ ਜਿਹੀ ਮਹਿਸੂਸ ਹੋਈ। ਉਹੀ ਗੱਲ ਹੋ ਗਈ ਜਿਸਦਾ ਉਸਨੂੰ ਡਰ ਸੀ। ਉਹ ਅੰਦਰੇ-ਅੰਦਰ ਘੁਲਦੀ ਰਹਿੰਦੀ।



ਇੱਕ ਦਿਨ ਮੌਕਾ ਪਾ ਕੇ ਉਸਨੇ ਆਪਣੇ ਘਰ ਮੂਹਰੋਂ ਲੰਘ ਰਹੇ, ਕਰਤਾਰੇ ਨਾਲ ਇਹ ਗੱਲ ਸਾਂਝੀ ਕੀਤੀ। ਕਿਸੇ ਹਮਦਰਦੀ ਦੀ ਬਜਾਏ, ਉਹ ਭੜਕ ਉੱਠਿਆ, "ਮੈਨੂੰ ਕੀ ਪਤੈ, ਇਹ ਕਿਸ ਹਰਾਮਜ਼ਾਦੇ ਕੰਜਰ ਦੀ ਔਲਾਦ ਆ। ਕੀ ਪਤੈ, ਤੂੰ ਕਿੱਥੇ ਕਿੱਥੇ ਖੇਹ ਖਾਂਦੀ ਫਿਰਦੀ ਐਂ।" ਕਰਤਾਰੇ ਦੇ ਇਹ ਬੋਲ, ਪ੍ਰਸਿੰਨੀ 'ਤੇ ਬੱਦਲ ਵਾਂਗ ਫਟ ਗਏ। ਉਹ ਆਪਣਾ ਮਾਨਸਿਕ ਤਵਾਜਨ ਗੁਆ ਬੈਠੀ ਅਤੇ ਮੂੰਹ ਹਨੇਰੇ ਜਾ ਕੇ ਉਸਨੇ ਕੁੱਪ ਦੇ ਸਟੇਸ਼ਨ ਤੇ ਚਲਦੀ ਗੱਡੀ ਅੱਗੇ ਛਾਲ ਮਾਰਕੇ ਖ਼ੁਦਕਸ਼ੀ ਕਰ ਲਈ। ਉਸਦੀ ਮੌਤ ਬਾਰੇ ਲੋਕ ਮੂੰਹ ਆਈਆਂ ਗੱਲਾਂ ਕਰ ਰਹੇ ਸਨ।

ਪਾਣੀ ਵਿੱਚ ਗੀਟਾ ਮਾਰਿਆਂ ਲਹਿਰਾਂ ਉੱਠਦੀਆਂ ਹਨ ਅਤੇ ਫਿਰ ਕੁਝ ਸਮੇਂ ਬਾਅਦ ਆਪ ਹੀ ਸ਼ਾਂਤ ਹੋ ਜਾਂਦੀਆਂ ਹਨ। ਕੁਝ ਇਸ ਤਰ੍ਹਾਂ ਦਾ ਦਸਤੂਰ ਹੀ ਸਮਾਜ ਦਾ ਵੀ ਹੈ। ਕੋਈ ਘਟਨਾ/ਦੁਰਘਟਨਾ ਵਾਪਰਦੀ ਹੈ, ਕੁਝ ਦਿਨ ਰੌਲਾ-ਰੱਪਾ ਪੈਂਦਾ ਅਤੇ ਫਿਰ ਸਭ ਕੁਝ ਉਸੇ ਤਰ੍ਹਾਂ ਸਾਵੀ ਤੋਰ ਤੁਰ ਪੈਂਦਾ ਹੈ।

ਇਸ ਤਰ੍ਹਾਂ ਤਿੰਨ ਸਾਲਾਂ ਦੀ ਬੱਚੀ ਹਰਜਾਪ ਪਿਉ ਵਾਹਰੀ ਤਾਂ ਹੈ ਹੀ ਸੀ, ਹੁਣ ਮਾਂ ਵਾਹਰੀ ਵੀ ਹੋ ਗਈ। ਪ੍ਰਸਿੰਨੀ ਦੇ ਭੋਗ ਉੱਤੇ ਆਏ, ਉਸਦੇ ਮਾਂ-ਬਾਪ ਹਰਜਾਪ ਨੂੰ ਆਪਣੇ ਨਾਲ ਹੀ ਲੈ ਗਏ। ਇਸ ਤਰ੍ਹਾਂ ਉਹ ਆਪਣੀ ਜਨਮ-ਭੋਇੰ ਦੀ ਮਿੱਟੀ ਤੋਂ ਟੁੱਟਕੇ ਆਪਣੇ ਨਾਨਕੇ ਘਰ ਰਵਾਲਸਰ ਪਹੁੰਚ ਗਈ। ਦਿਨ, ਮਹੀਨੇ, ਸਾਲ ਬੀਤਦੇ ਗਏ। ਉਸਦੇ ਨਾਨਾ-ਨਾਨੀ ਨੇ ਉਸਨੂੰ ਆਪਣੀ ਧੀ ਦੀ ਨਿਸ਼ਾਨੀ ਸਮਝ ਕੇ ਬੜੇ ਪਿਆਰ ਨਾਲ ਪਾਲਿਆ। ਇਸ ਦੁਨੀਆਂ ਤੇ ਸਦਾ ਕੋਈ ਬੈਠਿਆ ਨਹੀਂ ਰਹਿੰਦਾ। ਉਹ ਦਸ ਸਾਲ ਦੀ ਸੀ, ਜਦੋਂ ਉਸਦੀ ਨਾਨੀ ਇਸ ਸੰਸਾਰ ਨੂੰ ਛੱਡ ਗਈ ਅਤੇ ਉਸ ਤੋਂ ਸੱਤ ਕੁ ਮਹੀਨੇ ਬਾਅਦ ਉਸ ਦਾ ਨਾਨਾ ਵੀ ਸੰਸਾਰ ਨੂੰ ਅਲਵਿਦਾ ਕਹਿ ਗਿਆ।

ਨਾਨਾ-ਨਾਨੀ ਦੇ ਬੈਠਿਆਂ ਤੱਕ ਤਾਂ ਉਸ ਨਾਲ ਮਾਮੀਆਂ ਦਾ ਸਲੂਕ ਠੀਕ ਰਿਹਾ ਪਰ ਉਨ੍ਹਾਂ ਦੀ ਮੌਤ ਤੋਂ ਬਾਅਦ ਉਹ ਉਸ ਨੂੰ ਨਫ਼ਰਤ ਦੀ ਨਿਗ੍ਹਾ ਨਾਲ ਵੇਖਣ ਲੱਗੀਆਂ। ਗੱਲ-ਗੱਲ ਤੇ ਉਸ ਨਾਲ ਵਿਤਕਰਾ ਕਰਦੀਆਂ। ਉਸਨੂੰ ਬੱਚਿਆਂ ਨਾਲ ਖੇਡਣ ਤੱਕ ਨਾ ਦਿੰਦੀਆਂ। ਸਾਰਾ ਦਿਨ ਉਸ ਤੋਂ ਘਰ ਦਾ ਗੋਹਾ-ਕੂੜਾ ਕਰਵਾਉਂਦੀਆਂ।

ਹੁਣ ਉਸ ਤੇ ਜਵਾਨੀ ਫੁੱਟਣ ਲੱਗ ਪਈ ਸੀ। ਜਵਾਨੀ ਵਿੱਚ ਹਰ ਇੱਕ ਦੀ ਲੋਚਾ ਸੁੰਦਰ ਬਣ ਕੇ ਰਹਿਣ ਦੀ ਹੁੰਦੀ ਹੈ। ਜੇ ਉਹ ਕਦੇ ਵਾਲ

ਵਾਹੁਣ ਬਹਿ ਜਾਂਦੀ ਤਾਂ ਮਾਮੀਆਂ ਭੁੜਕਦੀਆਂ, "ਕਿਉਂ, ਕਿਤੇ ਕਿਸੇ ਯਾਰ ਨਾਲ ਨਿਕਲਣਾ, ਮਾਂ ਵਰਗੀ ਨਾ ਹੋਵੇ ਤਾਂ।"

ਵੇਸ਼ਵਾ, ਰੰਡੀ, ਕੰਜਰੀ, ਕਲਯੋਗਣ, ਸਿਰ-ਮੁੰਨੀ, ਜੈ-ਖਾਣੇ ਦੀ ਆਦਿ ਵਿਸ਼ੇਸ਼ਣ ਤਾਂ ਉਸਨੂੰ ਦਿਨ ਵਿੱਚ ਸੈਂਕੜੇ ਵਾਰ ਸੁਣਨ ਨੂੰ ਮਿਲਦੇ।

ਘਰ ਵਿੱਚ ਹਰਜਾਪ ਨਾਲ ਹੋਣ ਵਾਲੇ ਇਸ ਦੁਰਵਿਵਹਾਰ ਬਾਰੇ ਉਸਦੇ ਮਾਮੇ ਬਿਲਕੁਲ ਅਣਜਾਣ ਸਨ। ਉਹ ਤਾਂ ਵਿਚਾਰੇ ਬਾਹਰਲੇ ਪੰਖੇਰੂ ਸਨ। ਟਿੱਕੀ ਚੜ੍ਹਨ ਤੇ ਖੇਤਾਂ ਨੂੰ ਨਿਕਲ ਜਾਂਦੇ ਅਤੇ ਹਨੇਰੇ ਹੋਇਆਂ ਘਰ ਪਰਤਦੇ। ਮੱਧ ਵਰਗੀ ਕਿਸਾਨ ਹੋਣ ਕਰਕੇ ਕਬੀਲਦਾਰੀ ਦੇ ਪੰਜ-ਪਾਂਜਿਆਂ ਵਿੱਚ ਹੀ ਉਲਝੇ ਰਹਿੰਦੇ। ਘਰ ਦੀਆਂ ਗਰਜਾਂ ਪੂਰੀਆਂ ਕਰਨ ਲਈ ਸੇਠ ਧੰਨੇ ਮੱਲ ਦੇ ਸੌ-ਸੌ ਤਰਲੇ ਕਰਦੇ ਰਹਿੰਦੇ। ਅਜਿਹੇ ਘੁਟਣ ਭਰੇ ਆਰਥਿਕ ਮਾਹੌਲ ਵਿੱਚ ਦੂਜਿਆਂ ਦੀਆਂ ਸਧਰਾਂ ਬਾਰੇ ਸੋਚਣ ਲਈ ਉਨ੍ਹਾਂ ਪਾਸ ਕੋਈ ਵਿਹਲ ਨਹੀਂ ਸੀ।

ਹਰਜਾਪ ਹੁਣ ਜੀਵਨ ਦੀ ਸੋਲ੍ਹਵੀਂ ਪੌੜੀ ਤੇ ਪਹੁੰਚ ਗਈ ਸੀ। ਇਹ ਸਮਾਂ ਬਹੁਤ ਨਾਜ਼ੁਕ ਹੁੰਦਾ ਹੈ। ਜ਼ਿੰਦਗੀ ਦੀਆਂ ਕਰੂਰ ਯਥਾਰਥਾਂ ਅਤੇ ਰਿਸ਼ਤਿਆਂ ਦੇ ਤੰਦੂਆ ਜਾਲ ਨੇ ਉਸ ਵਿੱਚ ਅੰਤਾਂ ਦੀ ਸਿਆਣਪ ਦਾ ਪ੍ਰਵੇਸ਼ ਕਰਾ ਦਿੱਤਾ ਸੀ। ਪਿੰਡ ਦਾ ਕੋਈ ਵੀ ਨੌਜਵਾਨ ਉਸਦੀ ਸੁੰਦਰਤਾ ਨੂੰ ਵੇਖ ਕੇ ਉਸ ਵੱਲ ਆਕਰਸ਼ਤ ਹੋਏ ਬਿਨਾਂ ਨਹੀਂ ਰਹਿ ਸਕਦਾ ਸੀ ਪਰ ਉਸਨੇ ਆਪਣੇ ਚਰਿੱਤਰ ਦੇ ਪਵਿੱਤਰ ਦਾਮਨ ਤੇ ਕੋਈ ਆਂਚ ਨਾ ਆਉਣ ਦਿੱਤੀ।

ਵੀਰੋਂ ਸੱਖਣੀ ਹੋਣ ਕਰਕੇ ਉਹ ਉਦਾਸ ਜ਼ਰੂਰ ਰਹਿੰਦੀ। ਉਹ ਸੋਚਦੀ, "ਕਾਸ਼! ਮੇਰੇ ਵੀ ਇੱਕ ਵੀਰ ਹੁੰਦਾ।" ਰੱਖੜੀ ਵਾਲੇ ਦਿਨ ਤਾਂ ਉਹ ਸਾਰਾ-ਸਾਰਾ ਦਿਨ ਰੋਂਦੀ ਰਹਿੰਦੀ। ਹੁਣ ਤੱਕ, ਉਸਨੂੰ ਪਰਿਵਾਰਕ ਗੱਲਾਂ-ਬਾਤਾਂ ਤੋਂ ਆਪਣੀ ਮਾਂ ਦੀ ਮੌਤ ਦੇ ਕਾਰਨ ਬਾਰੇ ਵੀ ਪਤਾ ਲੱਗ ਗਿਆ ਸੀ। ਉਹ ਆਪਣੀ ਮਾਂ ਨੂੰ ਡਰਪੋਕ ਸਮਝਦੀ। ਉਹ ਸੋਚਦੀ ਕਿ ਉਹ ਆਪ ਮਰਨ ਦੀ ਥਾਂ ਵੈਲੀ ਕਰਤਾਰੇ ਦਾ ਸਿਰ ਵੱਢ ਕੇ ਦਲੇਰੀ ਦਿਖਾਉਂਦੀ ਜਿਸਨੇ ਕਿ ਉਸਦੀ ਮਾਂ ਨੂੰ ਸਬਜ਼-ਬਾਗ ਵਿਖਾ ਕੇ ਉਸਦੇ ਪੈਰਾਂ ਥੱਲੋਂ ਜ਼ਮੀਨ ਖਿੱਚ ਲਈ ਸੀ। ਉਹ ਆਪਣੇ ਪਿੰਡ ਬਾਗੜੀਆਂ ਜਾ ਕੇ ਕਰਤਾਰੇ ਦੀ ਨਿਸ਼ਾਨਦੇਹੀ ਕਰਕੇ ਆਪਣੀ ਮਾਂ ਦਾ ਬਦਲਾ ਲੈਣ ਲਈ ਤਾਂਘਦੀ ਰਹਿੰਦੀ।

ਉਸਦੇ ਵੱਡੇ ਮਾਮੇ ਹਰਭਜਨ ਦੇ ਦੋ ਕੁੜੀਆਂ ਅਤੇ ਇੱਕ ਮੁੰਡਾ ਸੀ ਅਤੇ ਛੋਟੇ ਮਾਮੇ ਗੀਰੂ ਦੇ ਇੱਕ ਕੁੜੀ ਤੇ ਇੱਕ ਮੁੰਡਾ ਸੀ। ਉਨ੍ਹਾਂ ਦੇ ਆਪਣੇ



ਬੱਚੇ ਵੀ ਜੁਆਨ ਹੋ ਗਏ ਸਨ। ਹਰਭਜਨ ਤੇ ਗੀਰੂ ਦੇ ਘਰ ਵਾਲੀਆਂ ਸਕੀਆਂ ਭੈਣਾਂ ਹੋਣ ਦੇ ਬਾਵਜੂਦ ਹਰ ਸਮੇਂ ਭਿੜਦੀਆਂ ਰਹਿੰਦੀਆਂ। ਆਮ ਬਹੁਤੇ ਪਰਿਵਾਰਾਂ ਵਾਂਗ ਇਸ ਘਰ ਦੇ ਕਲੇਸ਼ ਦੀ ਜੜ੍ਹ ਵੀ ਆਰਥਿਕ ਤੰਗੀਆਂ ਹੀ ਸਨ। ਉਹ ਹਰ ਸਮੇਂ ਅੱਡ ਹੋਣ ਦੀ ਤਾਂਘ ਵਿੱਚ ਰਹਿੰਦੀਆਂ। ਹਰਭਜਨ ਤੇ ਗੀਰੂ ਵੀ ਉਨ੍ਹਾਂ ਤੋਂ ਬਹੁਤ ਦੁਖੀ ਸਨ। ਉਹ ਚਾਹੁੰਦੇ ਸਨ ਕਿ ਕਿਵੇਂ ਨਾ ਕਿਵੇਂ ਹਰਜਾਪ ਨੂੰ ਸਾਂਝੀ ਕਬੀਲਦਾਰੀ ਵਿੱਚ ਵਿਆਹ ਦਿੱਤਾ ਜਾਵੇ।

ਬਹੁਤ ਮੁਸ਼ਕਿਲਾਂ ਨਾਲ ਉਨ੍ਹਾਂ ਨੇ ਬਠਿੰਡੇ ਨੇੜੇ ਪੱਕਾਂ ਕਲਾ ਪਿੰਡ ਵਿੱਚ ਇੱਕ ਲੜਕਾ ਲੱਭਿਆ ਜਿਸਦਾ ਨਾਮ ਸੰਤ ਸਿੰਘ ਸੀ। ਉਮਰ ਵਿੱਚ ਉਹ ਹਰਜਾਪ ਨਾਲੋਂ ਦਸ ਸਾਲ ਵੱਡਾ ਸੀ ਅਤੇ ਹੈ ਵੀ ਸੀ ਟੀ. ਬੀ. ਦਾ ਮਰੀਜ਼। ਦਸ ਕਿੱਲਿਆਂ ਦਾ ਮਾਲਕ ਸੀ। ਇਕਲੌਤਾ ਮੁੰਡਾ ਸੀ। ਬਾਪ ਉਸਦਾ ਮਰਿਆ ਹੋਇਆ ਸੀ ਅਤੇ ਇਕੱਲੀ ਇੱਕ ਬੁੱਢੀ ਮਾਂ ਸੀ ਜੋ ਮਰਨ ਕਿਨਾਰੇ ਸੀ। ਵੱਡੀ ਉਮਰ ਅਤੇ ਬੀਮਾਰੀ ਕਾਰਨ ਉਸਦੀ ਮੰਗ ਕੋਈ ਨਹੀਂ ਸੀ। ਉਸਨੂੰ ਜਵਾਨੀ ਵੇਲੇ ਰਿਸ਼ਤਾ ਨਾ ਹੋਣ ਦਾ ਕਾਰਨ ਇਹ ਸੀ ਕਿ ਉਸਦੀ ਭੂਆ, ਪਿੰਡ ਦੇ ਮਰਾਸੀਆਂ ਦੇ ਮੁੰਡੇ ਕੁੱਲੇ ਨਾਲ ਨਿੱਕਲ ਗਈ ਸੀ। ਕੁਲ ਦਾਗੀ ਹੋਣ ਕਰਕੇ ਨੇੜੇ-ਤੇੜਿਓਂ ਕੋਈ ਰਿਸ਼ਤਾ ਨਹੀਂ ਖੜ੍ਹਿਆ ਸੀ।

ਹਰਜਾਪ ਦੇ ਮਾਮੇ ਲੱਭਣਾ ਚਾਹੁੰਦੇ ਤਾਂ ਉਸ ਲਈ ਸਵੱਸਥ ਅਤੇ ਹਮ-ਉਮਰ ਵਰ ਹੀ ਸਨ ਪਰ ਅਜਿਹੇ ਲੜਕੇ ਸੌ-ਸੌ ਮੰਗਾਂ ਕਰਦੇ ਸਨ। ਜਿਨ੍ਹਾਂ ਨੂੰ ਪੂਰਾ ਕਰਨਾ ਉਨ੍ਹਾਂ ਦੀ ਪਰ੍ਹੋ ਤੋਂ ਬਾਹਰ ਦੀ ਗੱਲ ਸੀ। ਇੱਥੇ ਉਨ੍ਹਾਂ ਨੂੰ ਬਿਨਾਂ ਕਿਸੇ ਮੰਗ ਤੋਂ ਇੰਨ੍ਹੀ ਜ਼ਮੀਨ ਵਾਲਾ ਮੁੰਡਾ ਮਿਲ ਰਿਹਾ ਸੀ। ਥੋੜ੍ਹੀ ਜਿਹੀ ਸੋਚ ਵਿਚਾਰ ਪਿੱਛੋਂ ਉਨ੍ਹਾਂ ਨੇ ਸੰਤੇ ਨਾਲ ਹਰਜਾਪ ਦਾ ਰਿਸ਼ਤਾ ਪੱਕਾ ਕਰ ਦਿੱਤਾ। ਥੋੜ੍ਹੀਆਂ ਜਿਹੀਆਂ ਘਰੇਲੂ ਚੀਜ਼ਾਂ, ਪੰਜ ਸੱਤ ਸੂਟ, ਇੱਕ ਪੇਟੀ ਦੇ ਕੇ ਅਤੇ ਕੰਨਾਂ ਦੀਆਂ ਵਾਲੀਆਂ ਪਾ ਕੇ, ਸਾਦਾ ਜਿਹਾ ਵਿਆਹ ਕਰਕੇ ਉਨ੍ਹਾਂ ਨੇ ਹਰਜਾਪ ਨੂੰ ਸੰਤਾ ਸਿੰਘ ਨਾਲ ਵਿਆਹ ਕੇ ਪੱਕਾਂ ਕਲਾਂ ਤੋਰ ਦਿੱਤਾ। ਮਾਮੀਆਂ ਨੇ ਵੀ ਸੁੱਖ ਦਾ ਸਾਹ ਮਹਿਸੂਸ ਕੀਤਾ ਕਿਉਂਕਿ ਹੁਣ ਉਨ੍ਹਾਂ ਦੇ ਅੱਡ ਹੋਣ ਲਈ ਰਸਤਾ ਖੁੱਲ੍ਹ ਗਿਆ ਸੀ।

✪ ✪ ✪

# 2

ਢੱਕੀ ਵਾਲੇ ਗੁਰਦੁਆਰੇ ਤੋਂ ਉੱਪਰਲੀ ਫਿਰਨੀ ਹੁੰਦਾ ਹੋਇਆ ਬਾਬਾ ਵਿਰਸਾ ਸਿੰਘ ਜਦ ਟੇਕੂ ਤਰਖਾਨ ਦੇ ਕਾਰਖਾਨੇ ਮੂਹਰੋਂ ਲੰਘਣ ਲੱਗਾ ਤਾਂ ਟੇਕੂ ਨੇ ਹਾਕ ਮਾਰਦਿਆਂ ਕਿਹਾ,

"ਬਾਬਾ ਵਿਰਸਾ ਸਿਹੁੰ, ਔਹ ਬਾਬਾ ਵਿਰਸਾ ਸਿਹੁੰ।"

ਆਪਣੇ ਆਪ ਨਾਲ ਗੱਲਾਂ ਕਰਦਾ ਤੁਰਿਆ ਜਾਂਦਾ ਬਾਬਾ ਹਾਕ ਮਾਰਨ ਤੇ ਮੁੜ ਪਿਆ ਅਤੇ ਕਹਿਣ ਲੱਗਾ, "ਆਹ, ਬਈ ਟੇਕ ਸਿੰਘਾ।"

"ਬਾਬਾ! ਆਹ ਤੂੰ ਮੈਨੂੰ ਟੇਕ ਟੂਕ ਸਿੰਘ ਨਾ ਕਿਹਾ ਕਰ। ਮੈਂ ਤਾਂ ਟੇਕੂ ਹੀ ਠੀਕ ਹਾਂ।"

"ਔਹ ਭਾਈ, ਵੱਡਾ ਮੁੰਡਾ ਤੇਰਾ ਪੜ੍ਹ ਕੇ ਓਵਰਸੀਅਰ ਲੱਗ ਗਿਆ, ਛੋਟਾ ਡਾਕਟਰ ਲੱਗਣ ਵਾਲਾ। ਐਡੇ ਵੱਡੇ ਅਫਸਰਾਂ ਦੇ ਬਾਪ ਨੂੰ ਟੇਕੂ ਕਹਿਣਾ ਚੰਗਾ ਜਾ ਨੀ ਲੱਗਦਾ। ਸ਼ਹਿਰ ਦੀਆਂ ਪੜ੍ਹੀਆਂ-ਲਿਖੀਆਂ ਪਤੰਦਰਾ ਤੇਰੀਆਂ ਨੂੰਹਾਂ ਨੇ। ਜੇ ਕਿਸੇ ਨੂੰਹ ਜਾਂ ਅੰਗਰੇਜੀ ਸਕੂਲ ਵਿੱਚ ਪੜ੍ਹਨ ਵਾਲੇ ਤੇਰੇ ਪੋਤੇ ਨੇ ਸੁਣ ਲਿਆ, ਬਈ ਇਹ ਵਿੰਗਾ ਜਾ ਬੁੜ੍ਹਾ ਸਾਡੇ ਪਿਤਾ ਜੀ ਨੂੰ ਟੇਕੂ ਕਹੀ ਜਾਂਦਾ ਤਾਂ ਉਹ ਦਾੜ੍ਹੀ ਪੱਟ ਦੇਣਗੇ।"

ਟੇਕੂ ਬਾਬੇ ਨੂੰ ਬੈਠਣ ਲਈ ਕੁਰਸੀ ਦਿੰਦਾ ਹੋਇਆ ਕਹਿਣ ਲੱਗਾ, "ਔਹ ਬਾਬਾ! ਇਹ ਅਫਸਰੀਆਂ ਵੀ ਸੋਡੇ ਵਰਗਿਆਂ ਦੀ ਦੇਣ ਨੇ। ਜੇ ਤੁਸੀਂ ਅੰਗਰੇਜਾਂ ਨਾਲ ਪੰਗਾ ਨਾਂਹ ਲੈਂਦੇ ਤਾਂ ਨਾਂਹ ਅੰਗਰੇਜਾਂ ਨੇ ਜਾਣਾ ਸੀ ਅਤੇ ਨਾਂਹ ਭਾਰਤੀਆਂ ਨੂੰ ਚੰਗੀਆਂ ਨੌਕਰੀਆਂ ਮਿਲਣੀਆਂ ਸੀ। ਅੱਜ ਦੇ ਪੜ੍ਹੇ ਲਿਖੇ ਨੀ ਜਾਣਦੇ ਇਨ੍ਹਾਂ ਗੱਲਾਂ ਨੂੰ। ਇਹ ਤਾਂ ਰੱਬ ਨੂੰ ਟੱਪ ਈ ਦੱਸਦਿਐ।"

ਕੋਲ ਬੈਠੇ ਨੇਕੇ ਨੂੰ ਸੰਬੋਧਨ ਕਰਦਾ ਟੇਕੂ ਕਹਿਣ ਲੱਗਾ, "ਔਹ ਬਈ ਨੇਕਿਆ, ਤੈਨੂੰ ਮੈਂ ਬਾਬੇ ਦੀ ਬਹਾਦਰੀ ਦੀ ਗੱਲ ਦੱਸਦਾਂ, ਮੇਰੇ ਯਾਦ ਆਗੀ। ਅਸੀਂ ਉਦੋਂ ਮਸਾਂ ਅੱਠ-ਨੌਂ ਸਾਲ ਦੇ ਹੋਵਾਂਗੇ। ਮੈਂ ਤੇ ਨੰਬਰਦਾਰਾਂ ਦਾ ਬਲਵੰਤ ਸਿਹੁੰ ਗਲੀ 'ਚ ਖੇਡਦੇ ਫਿਰੀਏ। ਓਧਰੋਂ ਆਗੀ ਪੁਲਸੀਆਂ ਦੀ ਹਰੇ ਰੰਗ ਦੀ ਜੀਪ। ਅੱਠ ਦਸ ਪੁਲਿਸ ਦੇ ਛਪਾਹੀ। ਵੱਡੀਆਂ-ਵੱਡੀਆਂ ਪਾਈਆਂ ਹੋਈਆਂ ਉਨ੍ਹਾਂ ਦੇ ਨਿੱਕਰਾਂ। ਹੱਥਾਂ 'ਚ ਬੰਦੂਕਾਂ। ਆਉਣ ਸਾਰ ਉਹਨਾਂ ਪਾ ਲਿਆ ਬਾਬੇ ਦੇ ਘਰ ਨੂੰ ਘੇਰਾ। ਅਸੀਂ ਤਾਂ ਬੋਹ-ਬੀਟ, ਰੋਹੀ ਵਾਲੇ ਕਮਾਦਾਂ ਤੋਂ ਉਰ੍ਹਾਂ ਨੀ ਰੁਕੇ। ਪੁਲਿਸ ਬਾਬੇ ਅਤੇ ਵਰ੍ਹਿਆਂ ਵਾਲੇ ਕਾਮਰੇਡ ਚੜ੍ਹਤ ਸਿਹੁੰ ਨੂੰ ਫੜ



ਕੇ ਲੈਗੀ। ਸਾਰਾ ਪਿੰਡ ਡਰਿਆ ਫਿਰੇ। ਘਰ ਦੇ ਸਾਨੂੰ ਲੱਭਦੇ ਫਿਰਨ। ਅਸੀਂ ਤਾਂ ਜਾ ਕੇ ਕਿਤੇ ਰਾਤ ਨੂੰ ਘਰਦਿਆਂ ਨੇ ਕਮਾਦਾਂ 'ਚੋਂ ਲੱਭੇ ਔਰ ਅੱਠ ਦਿਨ ਸਾਨੂੰ ਮਰੋੜੇ ਨੀ ਹਟੇ।"

ਦੂਜੇ ਦਿਨ ਸਾਡੇ ਬਾਪੂ ਨੇ ਦੱਸਿਆ, "ਓਹ ਤੁਸੀਂ ਤਾਂ ਊਈਂ ਡਰੇ ਫਿਰਦੇ ਓਂ, ਬਾਬੇ ਤਾਂ ਪੁਲਿਸ ਦੀ ਗੱਡੀ 'ਚ ਬੈਠਣ ਲੱਗੇ ਜਰਾ ਨੀ ਡੋਲੇ।"

"ਇਹ ਤਾਂ ਟਾਈਮ-ਟਾਈਮ ਦੀਆਂ ਗੱਲਾਂ ਨੇ ਟੇਕ ਸਿਹੁੰ। ਇੱਕ ਪਾਸੇ ਕਾਮਰੇਡ ਚੜ੍ਹਤ ਸਿੰਘ ਵਰਗੇ ਦੇਸ਼ ਭਗਤ ਸੀ ਜਿਨ੍ਹਾਂ ਦੀਆਂ ਕੁਰਬਾਨੀਆਂ ਨਾਲ ਸਾਨੂੰ ਆਜ਼ਾਦੀ ਮਿਲੀ। ਭਗਤ ਸਿੰਘ, ਚੰਦਰ ਸ਼ੇਖਰ, ਰਾਜਗੁਰੂ, ਸੁਖਦੇਵ, ਸਰਾਭੇ ਵਰਗੇ ਯੋਧਿਆਂ ਨੇ ਹੱਸ-ਹੱਸ ਕੇ ਫਾਂਸੀ ਦੇ ਰੱਸਿਆਂ ਨੂੰ ਚੁੰਮਿਆਂ। ਗ਼ਦਰੀ ਬਾਬਿਆਂ ਦੀ ਕੁਰਬਾਨੀ ਦੇਖ ਲਾ। ਆਹ ਆਜ਼ਾਦੀ ਪ੍ਰਾਪਤ ਕਰਨ ਵਾਸਤੇ ਸਾਡੇ ਸ਼ਹੀਦਾਂ ਅਤੇ ਦੇਸ਼-ਭਗਤਾਂ ਨੂੰ ਕਿੰਨੀਆਂ ਕੁਰਬਾਨੀਆਂ ਕਰਨੀਆਂ ਪਈਆਂ। ਇੱਕ ਪਾਸੇ ਇਹ ਜਿਨਾਹ, ਨਹਿਰੂ, ਗਾਂਧੀ ਵਰਗਿਆਂ ਦਾ ਲਾਣਾ ਜਿਨ੍ਹਾਂ ਗੱਦੀ ਦੇ ਮਸਲੇ ਤੇ ਈ ਸ਼ੱਕਰ ਵੰਡ ਲੀ। ਦੇਸ਼ ਦੇ ਦੋ ਟੋਟੇ ਕਰਾਤੇ। ਆਜ਼ਾਦੀ ਦੀ ਇਕੱਠੀ ਲੜਾਈ ਲੜਨ ਵਾਲੇ ਹਿੰਦੂ, ਸਿੱਖ, ਮੁਸਲਮਾਨ, ਇੱਕ ਦੂਜੇ ਦੇ ਖ਼ੂਨ ਦੇ ਤਿਹਾਏ ਹੋਗੇ। ਉਹ ਇਨ੍ਹਾਂ ਲੰਡਰਾਂ ਨੇ ਤਾਂ ਇੱਕ ਦੂਜੇ ਦੀਆਂ ਬਹੂ-ਬੇਟੀਆਂ ਨਹੀਂ ਬਖ਼ਸ਼ੀਆਂ। ਹਤ, ਟੋਡੀਓ ਥੋਡਾ ਕੱਖ ਨਾ ਰਹੇ।" ਇੰਨ੍ਹਾਂ ਕਹਿੰਦਾ ਬੁੱਢਾ ਬਾਬਾ ਵਿਰਸਾ ਸਿੰਘ ਰੋਹ ਵਿੱਚ ਆ ਗਿਆ।

ਪਾਣੀ ਦੀ ਇੱਕ ਘੁੱਟ ਭਰ ਕੇ, ਖੜ੍ਹਾ ਹੋ ਕੇ ਆਪਣੀ ਗੱਲ ਜਾਰੀ ਰੱਖਦਾ ਬਾਬਾ ਕਹਿਣ ਲੱਗਾ, "ਓਏ ਥੋਡੇ ਭਾਅ ਦਾ ਆਜ਼ਾਦੀ ਆ ਗੀ, ਆਜ਼ਾਦੀ-ਅਜ਼ੂਦੀ ਕੋਈ ਨੀਂ ਆਈ। ਇਹ ਤਾਂ ਲੋਟੂ ਲਾਣੇ ਬਦਲੇ ਨੇ। ਪਹਿਲਾਂ ਵਿਦੇਸ਼ੀ ਸਾਮਰਾਜ ਕਾਬਜ਼ ਤੀ, ਹੁਣ ਸਾਡੇ ਦੇਸੀ ਸਾਮਰਾਜੀਆਂ ਨੇ ਸਾਨੂੰ ਗੁਲਾਮ ਬਣਾਇਆ ਹੋਇਆ। ਇਹ ਆਜ਼ਾਦੀ ਤਾਂ ਅਜੇ ਮਹਿਲਾਂ ਤੱਕ ਹੀ ਸੀਮਤ ਆ, ਇਹ ਕੁੱਲੀਆਂ ਤੱਕ ਨੀ ਪਹੁੰਚੀ। ਕੀ ਇਹ ਭਗਤ ਸਿੰਘ ਅਤੇ ਸਰਾਭੇ ਦੇ ਸੁਪਨਿਆਂ ਦੀ ਆਜ਼ਾਦੀ ਆ ? ਹਰਗਿਜ਼ ਨਹੀਂ। ਉਨ੍ਹਾਂ ਨੇ ਤਾਂ ਲੁੱਟ ਰਹਿਤ ਸਮਾਨਤਾ ਤੇ ਅਧਾਰਿਤ ਸਮਾਜ ਦੀ ਸਿਰਜਣਾ ਦਾ ਬੀੜਾ ਉਠਾਇਆ ਸੀ। ਅੱਜ ਵੀ ਸਾਡੇ ਦੇਸ਼ ਵਿੱਚ ਵੱਡੀਆਂ ਵੱਡੀਆਂ ਬਿਲਡਿੰਗਾਂ ਉਸਾਰਨ ਵਾਲੇ ਮਜ਼ਦੂਰ ਆਪ ਬਿਨਾਂ ਛੱਤ ਤੋਂ ਸੜਕਾਂ ਕਿਨਾਰੇ ਸੌਂਦੇ ਨੇ। ਲੱਖਾਂ ਮੀਟਰ ਕੱਪੜਾ ਉਤਪਾਦਨ ਕਰਨ ਵਾਲੇ ਮਜ਼ਦੂਰਾਂ ਦੇ ਤਨਾਂ ਤੇ ਟਾਕੀਆਂ

ਭਰੇ ਬਸਤਰ ਨੇ। ਦਵਾਈਆਂ ਦੀਆਂ ਫੈਕਟਰੀਆਂ 'ਚ ਕੰਮ ਕਰਨ ਵਾਲੇ ਮਜ਼ਦੂਰ ਆਪ ਬਿਨਾਂ ਇਲਾਜ ਤੋਂ ਮਰ ਜਾਂਦੇ ਨੇ। ਇਸ ਦੇਸ਼ ਦਾ ਸੰਵਿਧਾਨ ਸੱਭਿਆ ਭਾਸ਼ਾ ਵਿੱਚ ਲਿਖੇ ਗਏ ਕਾਨੂੰਨਾਂ ਦਾ ਐਸਾ ਗ੍ਰੰਥ ਹੈ ਜੋ ਮਨੁੱਖ ਹੱਥੋਂ ਮਨੁੱਖ ਦੀ ਬਹੁਤ ਹੀ ਅਸੱਭਿਆ ਢੰਗ ਨਾਲ ਕੀਤੀ ਜਾ ਰਹੀ ਲੁੱਟ ਨੂੰ ਜਾਇਜ਼ ਠਹਿਰਾਉਂਦਾ। ਟੇਕ ਸਿੰਘਾ, ਇਹ ਆਜ਼ਾਦੀ ਅਜੂਦੀ ਨੀ, ਇਹ ਤਾਂ ਸਿਰਫ ਬੋਤਲ ਦਾ ਲੇਬਲ ਬਦਲਿਆ, ਸ਼ਰਾਬ ਉਹੀ ਆ। ਅਸਲੀ ਆਜ਼ਾਦੀ ਦੀ ਜੰਗ ਤਾਂ ਅਜੇ ਅਸੀਂ ਲੜਨੀ ਆ।" ਇੰਨਾ ਕਹਿੰਦਾ ਬਾਬਾ ਹਫ ਕੇ ਬਹਿ ਗਿਆ।

ਗੱਲ ਦਾ ਰੁਖ ਬਦਲਣ ਲਈ ਨੇਕੇ ਨੇ ਕਿਹਾ, "ਬਾਬਾ, ਆਹ ਅੱਜਕੱਲ੍ਹ ਨਕਸਲੀਆਂ-ਨੁਕਸਲੀਆਂ ਦਾ ਕੀ ਰੌਲਾ-ਰੱਪਾ ਜਾ। ਮੈਂ ਸੁਣਿਆ ਇਹ ਤਾਂ ਪੁਲਿਸ ਤੋਂ ਜਮ੍ਹਾਂ ਈ ਨੀ ਡਰਦੇ। ਦਿਨ-ਦਿਹਾੜੇ ਮਾਰ ਜਾਂਦੇ ਆ, ਜੀਹਨੂੰ ਮਾਰਨਾ ਹੁੰਦਾ। ਨਾਲੇ ਕਹਿੰਦੇ, ਲਲਕਾਰ ਕੇ ਛਪੇ ਹੋਏ ਇਸ਼ਤਿਹਾਰ ਵੀ ਸੁੱਟ ਕੇ ਜਾਂਦੇ ਆ।"

ਟੇਕੂ ਆਖਣ ਲੱਗਾ, "ਇਨ੍ਹਾਂ ਤਾਂ ਪਿੰਡਾਂ 'ਚ ਦਹਿਸ਼ਤ ਹੀ ਬੜੀ ਪਾ ਰੱਖੀ ਐ। ਆਪਣੇ ਪਿੰਡ ਆਲੇ ਲਾਲੇ ਸ਼ਰਨ ਦਾਸ ਦਾ ਸਾਰਾ ਟੱਬਰ ਲੁਕ-ਛੁਪ ਕੇ ਰਾਤਾਂ ਕੱਟਦਾ ਫਿਰਦਾ। ਰਾਤ ਨੂੰ ਜੇ ਕਦੇ ਮਾੜਾ ਜਾਅ ਵੀ ਕੁੱਤਾ ਭੌਂਕਦਾ ਜਾਂ ਬਾਰ ਖੜਕਦਾ, ਮੈਨੂੰ ਤਾਂ ਆਪ ਬੜਾ ਡਰ ਲੱਗਣ ਲੱਗ ਜਾਂਦਾ। ਕਿ ਕਿਤੇ ਕੋਈ ਊਈਂ ਨਾਂਹ ਘੋਗਾ ਚਿੱਤ ਕਰ ਜੇ।"

"ਓ ਕਮਲਿਓ!, ਤੁਸੀਂ ਕੀ ਜਾਣਦੇ ਓ, ਇੰਨ੍ਹਾਂ ਗੱਲਾਂ ਨੂੰ।" ਬਾਬਾ ਵਿਰਸਾ ਸਿੰਘ ਜੋਸ਼ ਵਿੱਚ ਆ ਕੇ ਹੱਥ ਹਿਲਾ-ਹਿਲਾ ਕੇ ਆਖਣ ਲੱਗਾ, "ਓਏ! ਇਹ ਨਕਸਲੀਏ ਤਾਂ ਮਰਦ ਬੱਚੇ ਨੇ। ਭਗਤ, ਸਰਾਭੇ ਦੇ ਸੰਕਲਪ ਨੂੰ ਪੂਰਾ ਕਰਨ ਤੁਰੇ ਨੇ ਇਹ। ਸੋਨੂੰ ਇਨ੍ਹਾਂ ਨੇ ਕੀ ਆਖਣਾ। ਸੋਡੇ ਵਰਗੇ ਮਿਹਨਤ ਕਰਕੇ ਵੀ ਭੁੱਖੇ ਮਰਨ ਵਾਲੇ ਲੋਕਾਂ ਦੇ ਹੱਕਾਂ ਲਈ ਲੜਾਈ ਲੜ ਰਹੇ ਨੇ ਇਹ। ਆਪਣੇ ਘਰਾਂ 'ਚ ਹਨੇਰੇ ਕਰਕੇ, ਦੂਸਰਿਆਂ ਦੇ ਘਰਾਂ ਨੂੰ ਰੌਸ਼ਨ ਕਰਨ ਲਈ ਤੁਰੇ ਨੇ ਇਹ। ਮਨੁੱਖਤਾ ਦੀ ਉਂਗਲ ਫੜ ਕੇ ਲੁਟੇਰੀ ਜਮਾਤ ਖਿਲਾਫ਼ ਲੜਾਈ ਵਿੱਢੀ ਹੈ ਇਨ੍ਹਾਂ ਨੇ। ਮੈਂ ਆਪਣੀ ਜ਼ਿੰਦਗੀ ਦੇ ਤਜਰਬੇ 'ਚੋਂ ਸਿੱਖਿਆ ਹੈ ਕਿ ਕਮਿਊਨਿਸਟ ਫ਼ਲਸਫਾ ਹੀ ਐਸਾ ਫ਼ਲਸਫਾ ਹੈ ਜਿਸਦੀ ਰੌਸ਼ਨੀ ਵਿੱਚ ਲੁਟੇਰੀ ਜਮਾਤ ਵਿਰੁੱਧ ਬੇਕਿਰਕ ਲੜਾਈ ਲੜ ਕੇ ਇੱਕ ਨਿਆਂਸ਼ੀਲ ਤੇ ਖੁਸ਼ਹਾਲ ਸਮਾਜ ਦੀ ਸਿਰਜਣਾ ਕੀਤੀ ਜਾ ਸਕਦੀ ਹੈ।



ਦੇਸ਼ ਦੀ ਲੁਟੇਰੀ ਜਮਾਤ ਦਾ ਕਿਰਦਾਰ ਜਗੀਰੂ ਹੈ। ਸਰਮਾਏਦਾਰੀ ਜੋ ਕਿ ਦੇਸ਼ ਨੂੰ ਲੁੱਟਣ ਲਈ ਸਾਮਰਾਜੀ ਲੁਟੇਰਿਆਂ ਲਈ ਦਲਾਲੀ ਦਾ ਕੰਮ ਕਰਦੀ ਹੈ, ਦਾ ਸੁਭਾਅ ਕੋਠਿਆਂ ਵਾਲੀਆਂ ਦਲਾਲ ਔਰਤਾਂ ਵਰਗਾ ਹੀ ਹੈ। ਸੋ ਉਹ ਵੀ ਜਗੀਰੂ ਕਦਰਾਂ ਕੀਮਤਾਂ ਨਾਲੋਂ ਨਾਤਾ ਨਹੀਂ ਤੋੜ ਸਕੀ। ਇਸਦਾ ਸਟਾਇਲ ਸੰਵਿਧਾਨਕ ਨਹੀਂ ਸਗੋਂ ਦਹਿਸ਼ਤ ਵਾਲਾ ਸਟਾਇਲ ਹੈ। ਇਹ ਆਪਣੀ ਦਹਿਸ਼ਤ ਨਾਲ ਹਰ ਇਨਸਾਨ ਨੂੰ ਜੋ ਹੱਕਾਂ ਦੀ ਗੱਲ ਕਰਦਾ ਹੈ, ਕੁਚਲਣਾ ਚਾਹੁੰਦੀ ਹੈ। ਕੁਝ ਸਿਰਲੱਥ ਅਜਿਹੇ ਵੀ ਹੁੰਦੇ ਹਨ ਜੋ ਜਮੀਰ ਨੂੰ ਮਾਰ ਕੇ ਨਹੀਂ ਜਿਉਂ ਸਕਦੇ। ਇਹ ਨਕਸਲੀਏ ਤਾਂ ਜਾਗਦੀਆਂ ਜਮੀਰਾਂ ਵਾਲੇ ਨੌਜਵਾਨ ਨੇ।"



# 3

ਪੱਕਾਂ ਕਲਾ ਸੰਤ ਸਿੰਘ ਦੇ ਘਰ ਹਰਜਾਪ ਦੇ ਪ੍ਰਵੇਸ਼ ਨਾਲ, ਮਾਨੋ ਘਰ ਵਿੱਚ ਬਹਾਰ ਪਰਤ ਆਈ। ਰੋਹੀ ਵਿਚਲੀ ਰੁੰਡ-ਮਰੁੰਡ ਕਿੱਕਰ ਦੀ ਤਰ੍ਹਾਂ ਸੁੰਨਾ ਪਿਆ ਘਰ ਖਿੜ ਉੱਠਿਆ। ਸੰਤਾ ਸਿੰਘ ਦੀ ਮਾਂ ਜੋ ਮੰਜੇ ਨਾਲ ਬਿਮਾਰੀ ਕਾਰਨ ਜੁੜੀ ਹੋਈ ਸੀ, ਹਰਜਾਪ ਵੱਲੋਂ ਚੰਗੀ ਟਹਿਲ ਕਾਰਨ ਤੁਰਨ-ਫਿਰਨ ਜੋਗੀ ਹੋ ਗਈ। ਗਲੀ-ਮੁਹੱਲੇ ਦੇ ਘਰਾਂ ਵਿੱਚ ਹਰਜਾਪ ਦੇ ਚੰਗੇ ਗੁਣਾਂ ਦੀ ਪ੍ਰਸੰਸ਼ਾ ਹੋਣ ਲੱਗੀ। ਖੁੰਢ ਮਾਰਕਾ ਮੁੱਛ ਫੁੱਟ ਨੌਜਵਾਨ ਹਰਜਾਪ ਦੇ ਗੋਰੇ ਨਿਛੋਹ ਰੰਗ ਵੱਲ ਵੇਖ-ਵੇਖ ਕੇ ਅਤੇ ਉਸ ਦੀ ਕੱਦਾਵਰ ਛੇ ਫੁੱਟ ਲੰਮੀ ਸਖ਼ਸ਼ੀਅਤ ਨੂੰ ਵੇਖ ਕੇ ਝੂਰਦੇ ਰਹਿੰਦੇ, ਠੰਡੇ ਹੌਂਕੇ ਲੈਂਦੇ ਅਤੇ ਉਸਨੂੰ ਆਪਣੇ ਜਾਲ 'ਚ ਫਸਾਉਣ ਲਈ ਗੋਂਦਾਂ ਗੁੰਦਦੇ।

ਟੀ. ਵੀ. ਦੇ ਮਰੀਜ਼ ਸੰਤ ਸਿੰਘ ਨੂੰ ਹਰਜਾਪ ਕੀ ਮਿਲੀ ਸੀ, ਮਾਨੋਂ ਦੁਨੀਆਂ ਦੀਆਂ ਕੁੱਲ ਨਿਆਮਤਾਂ ਮਿਲ ਗਈਆਂ ਸਨ। ਉਹ ਬੜਾ ਖੁਸ਼ ਸੀ ਕਿ ਚਲੋ, ਘਰ ਤਾਂ ਤੁਰਦਾ ਹੋਇਆ।

ਹਰਜਾਪ ਜਦੋਂ ਪਿੰਡ ਦੇ ਨੌਜਵਾਨਾਂ ਨੂੰ ਬਿਟ-ਬਿਟ ਆਪਣੇ ਵੱਲ ਤਕਦਾ ਦੇਖਦੀ ਤਾਂ ਉਸਦੀਆਂ ਅੱਖਾਂ ਅੱਗੇ ਵੈਲੀ ਕਰਤਾਰੇ ਦੀ ਤਸਵੀਰ ਘੁੰਮਣ ਲੱਗਦੀ। ਹਰ ਨੌਜਵਾਨ ਉਸਨੂੰ ਵੈਲੀ ਕਰਤਾਰੇ ਦਾ ਹੀ ਦੂਜਾ ਰੂਪ ਲਗਦਾ। ਭਾਵੇਂ ਉਸਦਾ ਕੁਝ ਝੁਕਾਅ ਸਰਪੰਚਾਂ ਦੇ ਮੁੰਡੇ ਸੁਖਵੀਰ ਵੱਲ ਹੋਣ ਲੱਗਾ ਸੀ ਪਰ ਉਹ ਫਿਸਲਦੀ ਫਿਸਲਦੀ ਬਚ ਗਈ।

ਦਿਨ ਬੀਤਦੇ ਗਏ। ਹਰਜਾਪ ਗਰਭਵਤੀ ਹੋ ਗਈ। ਸੰਤ ਸਿੰਘ ਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ। ਘਰ ਦੀ ਵੇਲ ਵਧਦੀ ਵੇਖ ਕੇ ਉਸਦੀ ਮਾਂ ਵੀ ਫੁੱਲੀ ਨਹੀਂ ਸੀ ਸਮਾਉਂਦੀ।

ਹਰਭਜਨ ਅਤੇ ਗੀਰਾ ਵੀ ਕਦੇ ਕਦੇ ਆ ਕੇ ਆਪਣੀ ਭਾਣਜੀ ਦਾ ਪਤਾ-ਸੁਤਾ ਲੈ ਜਾਂਦੇ। ਇੱਕ ਦੋ ਵਾਰ ਹਰਜਾਪ ਵੀ ਸੰਤ ਸਿੰਘ ਨਾਲ ਰਵਾਲਸਰ ਜਾ ਆਈ ਸੀ। ਮਾਮੀਆਂ ਵੀ ਹੁਣ ਉਸਦਾ ਕੁਝ ਮਾਨ-ਸਨਮਾਨ ਕਰਨ ਲੱਗ ਗਈਆਂ ਸਨ ਕਿਉਂ ਜੋ ਹੁਣ ਹਰਜਾਪ ਉਨ੍ਹਾਂ ਨੂੰ ਦਸ ਕਿੱਲਿਆਂ ਦੀ ਮਾਲਕ ਦਿਖਾਈ ਦਿੰਦੀ ਸੀ।

ਲੰਘਦਾ ਵੜਦਾ ਪਿੰਡ ਦਾ ਬਜ਼ੁਰਗ ਸੁਤੰਤਰਤਾ ਸੰਗਰਾਮੀਆਂ ਵਿਰਸਾ ਸਿੰਘ ਵੀ ਕਦੇ-ਕਦੇ ਸੰਤ ਸਿੰਘ ਦੇ ਘਰ ਗੇੜਾ ਮਾਰ ਜਾਂਦਾ। ਭਾਵੇਂ ਸੰਤ



ਸਿੰਘ ਉਸਦੇ ਛੋਟੇ ਭਰਾਵਾਂ ਦੀ ਥਾਂ ਲੱਗਦਾ ਸੀ। ਪਰ ਉਨ੍ਹਾਂ ਦਾ ਆਪਸ ਵਿੱਚ ਉਮਰ ਦਾ ਕਾਫੀ ਅੰਤਰ ਸੀ। ਸੰਤ ਸਿੰਘ ਉਸਦਾ ਬਹੁਤ ਸਤਿਕਾਰ ਕਰਦਾ ਸੀ। ਸੰਤ ਸਿੰਘ ਬਾਬੇ ਦੀ ਕੁਰਬਾਨੀ ਬਾਰੇ ਹਰਜਾਪ ਨੂੰ ਵੀ ਦੱਸਿਆ ਕਰਦਾ ਸੀ। ਹਰਜਾਪ ਨੂੰ ਬਾਬਾ ਪਤਾ ਨਹੀਂ ਕਿਉਂ ਆਪਣੇ ਬਾਪੂ ਵਾਂਗ ਲੱਗਦਾ।

ਜਦ ਕਦੇ ਬਾਬਾ ਵਿਰਸਾ ਸਿੰਘ, ਹਰਜਾਪ ਨੂੰ ਸ਼ਾਬਾਸ਼ ਦਿੰਦਾ ਹੋਇਆ ਕਹਿੰਦਾ, "ਵਾਹ! ਬੱਚੀਏ, ਤੂੰ ਤਾਂ ਕਿਸੇ ਮਰਦ ਪਿਓ ਦੀ ਧੀ ਲੱਗਦੀ ਏਂ।" ਤਾਂ ਉਸਨੂੰ ਬਾਬੇ ਦਾ ਦਾਨਸ਼ਵੀਰ ਚਿਹਰਾ ਆਪਣੇ ਪਿਤਾ ਜਿਉਣ ਸਿੰਘ ਦੇ ਚਿਹਰੇ ਨਾਲ ਮਿਲਦਾ-ਜੁਲਦਾ ਲਗਦਾ।

ਵਿਆਹ ਤੋਂ ਸਹੀ ਗਿਆਰਾਂ ਮਹੀਨਿਆਂ ਬਾਅਦ ਹਰਜਾਪ ਨੇ ਪੁੱਤਰ ਨੂੰ ਜਨਮ ਦਿੱਤਾ। ਮੁੰਡੇ ਦਾ ਨਾਮ ਬਾਬਾ ਵਿਰਸਾ ਸਿੰਘ ਦੇ ਕਹਿਣ ਤੇ ਜਰਨੈਲ ਰੱਖਿਆ ਗਿਆ। ਸੰਤ ਸਿੰਘ ਨੇ ਇੰਨ੍ਹੀਂ ਖੁਸ਼ੀ ਮਨਾਈ ਕਿ ਮਣਾਂ-ਮੂੰਹੀਂ ਲੱਡੂ ਵੰਡ ਸੁੱਟੇ। ਲਾਗੀਆਂ ਨੂੰ ਰੱਜ ਕੇ ਦਾਨ ਦਿੱਤਾ। ਰਵਾਲਸਰ ਤੋਂ ਉਸਦੇ ਸਹੁਰਿਆਂ ਤੋਂ ਹਰਜਾਪ ਦੇ ਮਾਮੇ, ਮਾਮੀਆਂ ਖੁਸ਼ੀ-ਖੁਸ਼ੀ ਮੁੰਡਾ ਵੇਖਣ ਆਏ। ਘਰ ਵਿੱਚ ਖੁਸ਼ੀ ਦਾ ਇੱਕ ਦਰਿਆ ਜਿਹਾ ਵਗ ਗਿਆ ਸੀ। ਗੁਆਂਢ, ਗਲੀ-ਮੁਹੱਲੇ ਅਤੇ ਪਿੰਡ ਦੇ ਲੋਕ ਹਰਜਾਪ ਨੂੰ ਬੜੀ ਭਾਗਾਂ ਵਾਲੀ ਆਖਦੇ।

ਹਰਜਾਪ ਵੀ ਪੁੱਤਰ ਦੀ ਦਾਤ ਪ੍ਰਾਪਤ ਕਰਕੇ ਬਹੁਤ ਖੁਸ਼ ਸੀ। ਪੁੱਤਰ ਦੇ ਜਨਮ ਬਾਅਦ ਉਸਦਾ ਸੁੰਦਰ ਚਿਹਰਾ ਹੋਰ ਵੀ ਨਿਖਰ ਆਇਆ ਸੀ। ਉਹ ਘੜੀ-ਮੁੜੀ ਜਰਨੈਲ ਦਾ ਮੂੰਹ ਚੁੰਮਦੀ। ਲੋਰੀਆਂ ਦੇ-ਦੇ ਉਸਨੂੰ ਸਵਾਉਂਦੀ। ਸੁਪਨੇ ਲੈਂਦੀ ਕਿ ਜਦ ਉਸਦਾ ਪੁੱਤ ਪੜ੍ਹ ਲਿਖ ਕੇ ਵੱਡਾ ਅਫ਼ਸਰ ਲੱਗ ਗਿਆ ਤਾਂ ਉਹ ਉਸਤੋਂ ਬਾਬਾ ਵਿਰਸਾ ਸਿੰਘ ਵਰਗੇ ਦੇਸ਼ ਭਗਤਾਂ ਨੂੰ ਪੈਨਸਨਾਂ ਲਗਵਾ ਕੇ ਦੇਵੇਗੀ।



## 4

ਘੁੰਮਾ ਸਿੰਘ ਪਿੰਡ ਦੇ ਸਰਪੰਚ ਲੱਖਾ ਸਿੰਘ ਦਾ ਪਾਲਤੂ ਗੁੰਡਾ ਸੀ। ਮਨੁੱਖੀ ਹਮਦਰਦੀ ਤੋਂ ਕੋਰਾ, ਸਿਰਫ਼ ਖਾਣ-ਪੀਣ ਦਾ ਯਾਰ। ਅਜਿਹੇ ਅਨਸਰਾਂ ਨੂੰ ਪਾਲਣਾ ਸਰਪੰਚ ਜਿਹਾਂ ਦੀ ਮਜ਼ਬੂਰੀ ਵੀ ਸੀ। ਰੋਅਬ-ਦਾਅਬ ਕਾਇਮ ਰੱਖਣ ਲਈ ਅਜਿਹੀ ਜੁੰਡਲੀ ਦੀ ਪਾਲਣਾ ਕਰਨਾ ਵੀ ਪਿੰਡ ਦੇ ਜਨ-ਜੀਵਨ ਦਾ ਇੱਕ ਅੰਗ ਜਿਹਾ ਬਣ ਗਿਆ ਸੀ।

ਸਰਪੰਚ ਦੀ ਸ਼ਹਿ ਤੇ ਘੁੰਮਾ ਸਿੰਘ ਬੜੀਆਂ ਮਾਰਾਂ ਮਾਰਦਾ। ਸਰਪੰਚ ਦੀ ਸਰਕਾਰੇ-ਦਰਬਾਰੇ ਚੱਲਦੀ ਸੀ। ਨਜਾਇਜ਼ ਕਬਜ਼ੇ ਕਰਾਉਣੇ, ਕੋਈ ਨਾ ਕੋਈ ਲੜਾਈ-ਝਗੜਾ ਖੜ੍ਹਾ ਰੱਖਣਾ, ਪੁਲਿਸ ਦੀ ਟਾਊਟੀ, ਨਸ਼ਿਆਂ ਦੀ ਸਮਗਲਿੰਗ, ਸੈਂਕੜੇ ਵਿੰਗੇ-ਟੇਢੇ ਕੰਮ ਉਸਦੀ ਜੀਵਨ-ਸ਼ੈਲੀ ਸੀ। ਜਨਾਨੀਬਾਜ਼ ਵੀ ਉਹ ਪੁੱਜ ਕੇ ਸੀ। ਜਿਸਮ-ਫ਼ਰੋਸ਼ੀ ਦੇ ਕਈ ਅੱਡਿਆਂ ਦਾ ਸਰਗਨਾ ਸੀ ਉਹ।

ਹਰਜਾਪ ਨੂੰ ਜਦ ਕਦੇ ਉਹ ਖੇਤ-ਵੰਨੇ ਜਾਂਦੀ ਨੂੰ ਵੇਖਦਾ ਤਾਂ ਉਸ ਅੰਦਰੋਂ ਇੱਕ ਧੂੰਹ ਜਿਹੀ ਨਿਕਲ ਜਾਂਦੀ। ਸੈਂਕੜੇ ਜਨਾਨੀਆਂ ਉਸਦੀ ਜ਼ਿੰਦਗੀ ’ਚ ਆਈਆਂ ਸਨ। ਉਹ ਇੰਨ੍ਹਾਂ ਕਿਸੇ ਤੇ ਕਦੇ ਡੋਲ੍ਹਿਆਂ ਨਹੀਂ ਸੀ।

ਉਸਦੀ ਨਿਗ੍ਹਾ ਇੱਕ ਪਾਸੇ ਤਾਂ ਹਰਜਾਪ ਦੀ ਮਨਮੋਹਕ ਜਵਾਨੀ ਤੇ ਸੀ, ਦੂਜੇ ਪਾਸੇ ਸੰਤੇ ਦੀ ਦਸ ਕਿੱਲੇ ਜ਼ਮੀਨ ਤੇ। ਇੱਕ ਤੀਰ ਨਾਲ ਉਹ ਦੋ ਨਿਸ਼ਾਨੇ ਲਾਉਣਾ ਚਾਹੁੰਦਾ ਸੀ। ਉਸਦੀ ਇੱਛਾ ਸੀ ਕਿ ਕਿਵੇਂ ਨਾ ਕਿਵੇਂ ਉਹ ਹਰਜਾਪ ਨੂੰ ਆਪਣੇ ਪੰਜੇ ’ਚ ਲੈ ਲਵੇ। ਸੰਤੇ ਵਾਲਾ ਘੋਗਾ ਚਿੱਤ ਕਰਨਾ ਤਾਂ ਉਸਦੀ ਖੱਬੇ ਹੱਥ ਦੀ ਖੇਡ ਸੀ। ਉਹ ਸੋਚਦਾ, ਨਾਲੇ ਸੋਹਣੀ ਜਨਾਨੀ ਮਿਲਜੇਗੀ, ਨਾਲੇ ਦਸ ਕਿੱਲਿਆਂ ਦੀ ਮਾਲਕੀ।

ਪਿੰਡ ਦੀ ਇੱਕ ਬਦਮਾਸ਼ ਔਰਤ ਸੀਤੋ ਰਾਹੀਂ ਉਸਨੇ ਹਰਜਾਪ ਨਾਲ ਕੁੰਡੀ ਅੜਾਉਣੀ ਚਾਹੀ। ਹਰਜਾਪ ਨੇ ਵੀ ਜ਼ਿੰਦਗੀ ’ਚ ਬੜੇ ਉਤਰਾਅ-ਚੜ੍ਹਾਅ ਵੇਖੇ ਸਨ। ਉਹ ਸੀਤੋ ਦੀਆਂ ਮੋਮੋਠਗਣੀਆਂ ਗੱਲਾਂ ’ਚ ਨਾ ਆਈ। ਸਗੋਂ ਉਸਨੂੰ ਚਿਉਂਦੀਆਂ-ਚਿਉਂਦੀਆਂ ਸੁਣਾ ਕੇ ਉਸਨੇ ਗੁੱਤੋਂ ਫੜ ਕੇ ਘਰੋਂ ਬਾਹਰ ਕੱਢ ਦਿੱਤਾ।

ਸੀਤੋ ਦੀ ਹਰਜਾਪ ਵੱਲੋਂ ਕੀਤੀ ਦੁਰਗਤੀ ਸੁਣ ਕੇ ਘੁੰਮਾ ਅੱਗ ਬਬੂਲਾ ਹੋ ਉਠਿਆ, “ਉਹਦੀ ਇਹ ਹਿੰਮਤ, ਕੁੱਤੀ ਤੀਮੀਂ ਦੀ। ਮੈਂ ਵੀ ਪਿਓ ਦਾ



ਪੁੱਤ ਨੀ ਹੋਊਂ, ਜੇ ਇੱਕ ਦਿਨ ਉਸਨੂੰ ਰਖੇਲ ਬਣਾ ਕੇ ਪੈਰ ਦੀ ਜੁੱਤੀ ਵਾਂਗ ਨਾ ਰੱਖੂੰ। ਕੀ ਚੌੜੀ ਹੋਈ ਫਿਰਦੀ ਆ ਕਿੱਲਿਆਂ ਦੇ ਲਾਲਚ ’ਚ।”

ਘੁੰਮਾ ਹਰ ਸਮੇਂ ਸੰਤੇ ਦੀ ਜ਼ਮੀਨ ਤੇ ਕਾਬਜ਼ ਹੋਣ ਅਤੇ ਹਰਜਾਪ ਨੂੰ ਆਪਣੇ ਕਲਾਵੇ ’ਚ ਲੈਣ ਦੀਆਂ ਤਰਕੀਬਾਂ ਬਣਾਉਂਦਾ ਰਹਿੰਦਾ। ਸਿਰ ਤੇ ਭੱਤਾ ਚੁੱਕੀ, ਕੁੱਛੜ ’ਚ ਜਰਨੈਲ ਨੂੰ ਲਈ, ਜਦੋਂ ਚੌੜੀ ਛਾਤੀ ਕਰੀ ਲੰਘੀ ਜਾਂਦੀ ਹਰਜਾਪ ਨੂੰ ਉਹ ਦੇਖ ਲੈਂਦਾ ਤਾਂ ਉਸਦੀਆਂ ਸੁੱਤੀਆਂ ਕਲਾ ਜਾਗ ਪੈਂਦੀਆਂ। ਵਾਹ ਨਾਂਹ ਚਲਦੀ ਵੇਖ ਕੇ ਉਹ ਵਿੱਚੇ-ਵਿੱਚ ਘੁੱਟ ਕੇ ਰਹਿ ਜਾਂਦਾ। ਜੇ ਕਦੇ ਉਹ ਹਰਜਾਪ ਨੂੰ ਬਾਬੇ ਵਿਰਸੇ ਨਾਲ ਗੱਲਾਂ ਕਰਦੇ ਵੇਖ ਲੈਂਦਾ ਤਾਂ ਫਿਰ ਤਾਂ ਉਹ ਬਿਲਕੁਲ ਹੀ ਸੜ ਭੁੱਜ ਕੇ ਕੋਲਾ ਹੋ ਜਾਂਦਾ।

ਉਹਦੀਆਂ ਅੱਖਾਂ ਸਾਹਮਣੇ ਉਹ ਦ੍ਰਿਸ਼ ਆ ਜਾਂਦਾ ਜਦੋਂ ਇੱਕ ਦਲਿਤ ਲੜਕੀ ਨਾਲ ਜਬਰ-ਜਿਨਾਹ ਕਰਨ ਬਦਲੇ, ਬਾਬੇ ਨੇ ਪਿੰਡ ਦੇ ਦਲਿਤਾਂ ਨੂੰ ਭੜਕਾ ਕੇ ਉਸਦੀ ਚੰਗੀ ਚੌਂਤੋ-ਚਿੱਤ ਕਰਾਈ ਸੀ ਅਤੇ ਭਰੀ ਪੰਚਾਇਤ ਵਿੱਚ ਦਾੜ੍ਹੀ ਤੋਂ ਫੜ ਕੇ ਘੁੰਮੇ ਨੂੰ ਕਿਹਾ ਸੀ, “ਡੁੱਬ ਮਰ ਓਏ ਘੁੰਮਿਆਂ! ਟੁੱਕੜਬੋਚਾ! ਓਏ ਆਪਣੀ ਧੀ ਵਰਗੀ ਇਸ ਲੜਕੀ ਨਾਲ ਜਬਰ ਕਰਦਿਆਂ ਤੈਨੂੰ ਸ਼ਰਮ ਨਾਂਹ ਆਈ ਓਏ, ਕੁੱਤਿਆ। ਤੇਰੇ ਵਰਗੇ ਹਰਾਮਖੋਰ ਤਾਂ ਇਸ ਧਰਤੀ ਤੇ ਭਾਰ ਨੇ ਓਏ। ਮਾਰ ਸੁੱਟੋ ਓਏ ਇਹਨੂੰ ਗੰਦ ਨੂੰ।” ਬਾਬੇ ਦੇ ਇੰਨ੍ਹਾਂ ਕਹਿਣ ਦੀ ਦੇਰ ਸੀ ਕਿ ਘੁੰਮੇ ਤੇ ਲਾਠੀਆਂ ਦੀ ਵਰਖਾ ਸ਼ੁਰੂ ਹੋ ਗਈ। ਮੂੰਹ ਤੇ ਕਾਲਖ ਮਲ਼ ਕੇ ਸਾਰੇ ਪਿੰਡ ’ਚ ਉਸਦਾ ਜਲੂਸ ਕੱਢਿਆ ਗਿਆ।

ਇਹ ਪਹਿਲਾ ਮੌਕਾ ਸੀ ਜਦੋਂ ਘੁੰਮੇ ਉੱਪਰ ਕਿਸੇ ਨੇ ਹੱਥ ਉਠਾਇਆ ਸੀ ਅਤੇ ਉਸਦੀ ਜਮੀਰ ਨੂੰ ਵੰਗਾਰਿਆ ਸੀ। ਇਹ ਸਭ ਕੁਝ ਲਈ ਉਹ ਬਾਬੇ ਵਿਰਸੇ ਨੂੰ ਜ਼ੁੰਮੇਵਾਰ ਮੰਨਦਾ ਸੀ। ਲੋਕਾਂ ਦੀ ਛਿਤਰੌਲ ਤੋਂ ਡਰਦੇ ਹੋਏ, ਇਸ ਮੌਕੇ ਸਰਪੰਚ ਨੇ ਵੀ ਉਸਦੀ ਕੋਈ ਮਦਦ ਨਹੀਂ ਕੀਤੀ ਸੀ ਸਗੋਂ ਵੋਟਾਂ ਖੁੱਸਣ ਦੇ ਡਰੋਂ ਖੁਦ ਆਪ ਲੋਕਾਂ ਦੇ ਭਾਰੀ ਇਕੱਠ ਨਾਲ ਥਾਣੇ ਜਾ ਕੇ ਘੁੰਮੇ ਦੇ ਖਿਲਾਫ਼ ਬਲਾਤਕਾਰ ਦਾ ਕੇਸ ਦਰਜ ਕਰਾਇਆ ਸੀ।

ਬਾਅਦ ਵਿੱਚ ਭਾਵੇਂ ਘੁੰਮਾ ਛੇਤੀ ਹੀ ਜਮਾਨਤ ਲੈ ਕੇ, ਕੁੜੀ ਦੇ ਮਾਪਿਆਂ ਨੂੰ ਡਰਾ-ਧਮਕਾ ਕੇ, ਕਚਹਿਰੀਆਂ ’ਚ ਗੰਢ-ਤਰੁੱਪ ਕਰਕੇ ਬਰੀ ਹੋ ਗਿਆ ਸੀ। ਪਰ ਬਾਬੇ ਨਾਲ ਰੜਕ ਉਸਦੇ ਦਿਲ ਵਿੱਚੋਂ ਅਜੇ ਤੱਕ ਗਈ ਨਹੀਂ ਸੀ।

ਆਪਣੇ ਕੁਝ ਬੰਦਿਆਂ ਰਾਹੀਂ, ਬਾਬੇ ਨੂੰ ਬਦਨਾਮ ਕਰਨ ਲਈ ਉਸਨੇ

ਪਿੰਡ ਵਿੱਚ ਇਹ ਗੱਲ ਵੀ ਧੁਮਾਈ ਕਿ ਬਾਬੇ ਵਿਰਸੇ ਦੇ, ਹਰਜਾਪ ਨਾਲ ਗਲਤ ਸੰਬੰਧ ਹਨ। ਖ਼ੁਦ ਸ਼ੀਰੂ ਝਿਊਰ ਨੇ ਆਪ ਬਾਬੇ ਨੂੰ ਹਰਜਾਪ ਨਾਲ ਗਲਤ ਅਵਸਥਾ 'ਚ ਦੇਖਿਆ ਹੈ।

ਇਸ ਪ੍ਰਚਾਰ ਪਿੱਛੇ ਘੁੰਮੇ ਦਾ ਮਕਸਦ ਬਾਬੇ ਨੂੰ ਬਦਨਾਮ ਕਰਕੇ ਉਸ ਤੋਂ ਆਪਣੀ ਕੀਤੀ ਬੇਇਜ਼ਤੀ ਦਾ ਬਦਲਾ ਲੈਣਾ ਸੀ ਅਤੇ ਹਰਜਾਪ ਵੱਲੋਂ ਸੀਤੋ ਦੀ ਸੰਵਾਰੀ ਭੁਗਤ ਦਾ ਹਿਸਾਬ-ਕਿਤਾਬ ਬਰਾਬਰ ਕਰਨਾ ਸੀ।

ਸਿਆਣਿਆਂ ਸੱਚ ਕਿਹਾ, "ਕਾਵਾਂ ਦੇ ਕਹਿਆਂ ਢੱਗੇ ਨਹੀਂ ਮਰਦੇ।" "ਚੰਦ ਉੱਤੇ ਥੁੱਕਿਆਂ, ਆਪਣੇ ਤੇ ਹੀ ਪੈਂਦਾ ਹੈ।" ਸਾਰਾ ਪਿੰਡ ਬਾਬੇ ਅਤੇ ਹਰਜਾਪ ਦੇ ਪਿਓ-ਧੀ ਵਾਲੇ ਪਵਿੱਤਰ ਰਿਸ਼ਤੇ ਤੋਂ ਅਤੇ ਦੋਵਾਂ ਦੇ ਉੱਚ ਚਰਿੱਤਰ ਤੋਂ ਚੰਗੀ ਤਰ੍ਹਾਂ ਜਾਣੂੰ ਸੀ। ਪਿੰਡ ਦੇ ਲੋਕਾਂ ਨੇ ਬੜੀ ਬੇਬਾਕੀ ਨਾਲ ਘੁੰਮੇ ਦੇ ਬੰਦਿਆਂ ਅਤੇ ਘੁੰਮੇ ਦੇ ਟੁੱਕੜਬੋਚ ਸ਼ੀਰੂ ਝਿਊਰ ਦੇ ਇਸ ਬਕਵਾਸ ਨੂੰ ਰੱਦ ਕਰ ਦਿੱਤਾ।

ਇਹ ਗੱਲ ਧੁਖ਼ਦੀ-ਧੁਖ਼ਦੀ ਜਦ ਬਾਬੇ ਅਤੇ ਹਰਜਾਪ ਦੇ ਕੰਨੀਂ ਪਈ ਤਾਂ ਉਨ੍ਹਾਂ ਦਾ ਦਿਲ ਬਹੁਤ ਦੁਖੀ ਹੋਇਆ।





# 5

ਬਾਬਾ ਵਿਰਸਾ ਸਿੰਘ ਦੀ ਇਹ ਇੱਕ ਆਦਤ ਸੀ ਕਿ ਜਦ ਕਦੇ ਉਹ ਇਕੱਲਾ ਜਾਂ ਉਦਾਸ ਹੁੰਦਾ ਤਾਂ ਉਹ ਪਿੰਡ ਦੇ ਮਿਡਲ ਸਕੂਲ ਦੇ ਮਾਸਟਰਾਂ ਪਾਸ ਸਕੂਲ ਵਿੱਚ ਜਾ ਬੈਠਦਾ ਜਾਂ ਪਿੰਡ ਦੀ ਸੱਥ ਵਿਚਲੇ ਬੋਹੜ ਦੇ ਰੁੱਖ ਹੇਠ ਡੱਠੇ ਤਖ਼ਤਪੋਸ਼ਾਂ ਤੇ ਜਾ ਲੇਟਦਾ।

ਇਹ ਲੋਕ ਹੀ ਬਾਬੇ ਦਾ ਸਭ ਕੁਝ ਸਨ। 1942 ਦੇ ਮਹਾਤਮਾ ਗਾਂਧੀ ਦੇ 'ਭਾਰਤ ਛੱਡੋ ਅੰਦੋਲਨ' ਵੇਲੇ ਬਾਬਾ ਸਿਰਫ਼ ਬਾਈ ਕੁ ਸਾਲ ਦਾ ਸੀ। ਉਸਨੂੰ ਇਸ ਸਤਿਆਗ੍ਰਹਿ ਵਿੱਚ ਜੋਸ਼ੀਲੀ ਤਕਰੀਰ ਕਰਦਿਆਂ ਪਕੜ ਕੇ ਬ੍ਰਿਟਿਸ਼ ਹਕੂਮਤ ਨੇ ਲਾਹੌਰ ਜੇਲ੍ਹ 'ਚ ਨਜ਼ਰਬੰਦ ਕਰ ਦਿੱਤਾ ਸੀ। ਜਿੱਥੋਂ ਉਹ ਦੋ ਸਾਲ ਬਾਅਦ ਰਿਹਾਅ ਹੋਇਆ। ਪਿਤਾ ਤਾਂ ਉਸਦਾ ਛੋਟੀ ਉਮਰ ਵਿੱਚ ਹੀ ਮਰ ਗਿਆ ਸੀ। ਮਾਂ ਨੇ ਆਪਣੇ ਇਸ ਇਕਲੌਤੇ ਪੁੱਤਰ ਦਾ ਵਿਆਹ 18 ਸਾਲ ਦੀ ਉਮਰ ਵਿੱਚ ਹੀ ਪਿੰਡ ਬੀਰ ਦੇ ਇੱਕ ਬੱਬਰ ਅਕਾਲੀ ਧੰਨ ਸਿੰਘ ਦੀ ਧੀ ਸਦਾ ਕੌਰ ਨਾਲ ਕਰ ਦਿੱਤਾ ਸੀ। ਵਿਆਹ ਤੋਂ ਛੇ ਮਹੀਨੇ ਬਾਅਦ ਮਾਂ ਵੀ ਰੱਬ ਨੂੰ ਪਿਆਰੀ ਹੋ ਗਈ।

ਲਾਹੌਰ ਜੇਲ੍ਹ 'ਚ ਬਾਬੇ ਦੀ ਨਜ਼ਰਬੰਦੀ ਦੌਰਾਨ ਇੱਕ ਦਿਨ ਤੇਜ ਮੀਹਾਂ 'ਚ ਘਰ ਦੀ ਛੱਤ ਡਿੱਗਣ ਨਾਲ ਸਦਾ ਕੌਰ ਅਤੇ ਬਾਬੇ ਦਾ ਇਕਲੌਤਾ ਬੇਟਾ ਕਰਮਜੀਤ ਵੀ ਮੌਤ ਦੇ ਕਰੂਰ ਵਾਰ ਦਾ ਸ਼ਿਕਾਰ ਹੋ ਗਿਆ।

ਆਪਣਾ ਸਭ ਕੁਝ ਲੁੱਟੇ ਜਾਣ ਬਾਅਦ, ਜੇਲ੍ਹ 'ਚ ਬੰਦ ਬਾਬੇ ਨੂੰ ਦੁੱਖ ਤਾਂ ਪਹੁੰਚਿਆ ਪਰ ਉਹ ਡੋਲਿਆ ਨਹੀਂ ਸਗੋਂ ਹੁਣ ਉਹ ਨਿਧੜਕ ਹੋ ਕੇ ਵਤਨ ਦਾ ਕੁਲਵਕਤੀ ਜੁਝਾਰੂ ਸਿਪਾਹੀ ਬਣ ਗਿਆ। ਸੈਂਕੜੇ ਵਾਰ ਜੇਲ੍ਹਾਂ 'ਚ ਬੰਦ ਹੋਇਆ, ਸੈਂਕੜੇ ਵਾਰ ਰਿਹਾਅ ਹੋਇਆ। ਸੈਂਕੜੇ ਵਾਰ ਪੁਲਿਸ ਦੇ ਤਸ਼ੱਦਦ ਦਾ ਸ਼ਿਕਾਰ ਹੋਇਆ। ਪੁਲਿਸ ਵੱਲੋਂ ਟਾਰਚਰ ਦੌਰਾਨ ਅੱਖਾਂ ਵਿੱਚ ਗਰਮ ਰੇਤ ਪਾਏ ਜਾਣ ਕਾਰਨ ਉਸਦੀ ਅੱਖਾਂ ਦੀ ਜੋਤ ਵੀ ਕਾਫੀ ਘਟ ਗਈ ਸੀ।

ਹਜ਼ਾਰਾਂ ਹੀ ਬਾਬੇ ਵਰਗੇ ਦੇਸ਼ ਭਗਤਾਂ, ਗ਼ਦਰੀ ਯੋਧਿਆਂ, ਬੱਬਰ ਅਕਾਲੀਆਂ ਅਤੇ ਇਨਕਲਾਬੀ ਨੌਜਵਾਨਾਂ ਦੀਆਂ ਕੁਰਬਾਨੀਆਂ ਦੇ ਫਲਸਰੂਪ ਭਾਰਤ 15 ਅਗਸਤ 1947 ਨੂੰ ਆਜ਼ਾਦ ਹੋ ਗਿਆ। ਭਾਰਤ ਨੂੰ ਆਜ਼ਾਦੀ ਤਾਂ ਮਿਲੀ ਪਰ ਖ਼ੂਨ ਨਾਲ ਲੱਥ-ਪੱਥ। ਭਾਰਤ ਦੋ ਭਾਗਾਂ 'ਚ ਵੰਡਿਆ ਗਿਆ।

ਇਹ ਵੰਡ ਧਰਮ ਦੇ ਅਧਾਰ ਤੇ ਹੋਈ। ਹਿੰਦੂ-ਸਿੱਖਾਂ ਲਈ ਹਿੰਦੁਸਤਾਨ ਅਤੇ ਮੁਸਲਮਾਨਾਂ ਲਈ ਪਾਕਿਸਤਾਨ।

ਹਿੰਦੁਸਤਾਨ ਦੀ ਧਰਤੀ ਤੇ ਮੁਸਲਮਾਨਾਂ ਦੀ ਦੁਰਗਤ ਕੀਤੀ ਗਈ ਅਤੇ ਪਾਕਿਸਤਾਨ ਦੀ ਧਰਤੀ ਤੇ ਹਿੰਦੂ-ਸਿੱਖਾਂ ਦੀ। ਸਦੀਆਂ ਤੋਂ ਭਰਾਵਾਂ ਵਾਂਗ ਰਹਿ ਰਹੇ ਲੋਕ ਇੱਕੋ ਰਾਤ ਵਿੱਚ ਇੱਕ-ਦੂਜੇ ਦੇ ਖ਼ੂਨ ਦੇ ਤ੍ਰਿਹਾਏ ਹੋ ਗਏ। ਇੱਥੋਂ ਤੱਕ ਕਿ ਇੱਕ ਦੂਜੇ ਦੀਆਂ ਬਹੂ-ਬੇਟੀਆਂ ਨੂੰ ਵੀ ਨਹੀਂ ਬਖ਼ਸ਼ਿਆ ਗਿਆ। ਸ਼ਰ੍ਹੇਆਮ ਇੱਕ ਧਰਮ ਦੇ ਲੋਕਾਂ ਵੱਲੋਂ ਦੂਜੇ ਧਰਮ ਦੀਆਂ ਔਰਤਾਂ ਨਾਲ ਜ਼ਬਰ-ਜਿਨਾਹ ਕੀਤੇ ਗਏ। ਧਰਮ ਦੇ ਬੁਰਕੇ 'ਚ ਛੁਪੇ ਹੋਏ ਇਨ੍ਹਾਂ ਧਰਮ ਦੇ ਪੋਪਾਂ ਨੇ ਇਸ ਧਰਤੀ ਤੇ ਫਿਰਕਾਪ੍ਰਸਤੀ ਦਾ ਨੰਗਾ ਨਾਚ ਨੱਚਿਆ। ਲਾਹਨਤ ਹੈ ਇਹੋ ਜਿਹੇ ਧਰਮਾਂ ਅਤੇ ਧਰਮ ਦੇ ਠੇਕੇਦਾਰਾਂ ਤੇ! ਆਪਣੇ ਘਰ-ਬਾਰ ਛੱਡ ਕੇ ਲੋਕਾਂ ਨੂੰ ਬੇਘਰ ਹੋਣਾ ਪਿਆ।

ਇਹ ਵੰਡ ਆਪਣੇ ਪਿੱਛੇ ਕਈ ਸਵਾਲ ਛੱਡ ਗਈ। ਬਾਬੇ ਵਰਗੇ ਲੋਕਾਂ ਦੀ ਜ਼ਮੀਰ ਪੂਰੀ ਤਰ੍ਹਾਂ ਝੰਜੋੜੀ ਗਈ। ਉਹ ਸੋਚਣ ਲਈ ਮਜ਼ਬੂਰ ਹੋਏ ਕਿ, ਕੀ ਇਸ ਕਰੂਰ ਦਿਨ ਲਈ ਉਨ੍ਹਾਂ ਨੇ ਕੁਰਬਾਨੀਆਂ ਦਿੱਤੀਆਂ ਸਨ ? ਕੀ ਇਸ ਸਭ ਕੁਝ ਲਈ ਉਨ੍ਹਾਂ ਨੇ ਆਪਣੇ ਘਰਾਂ 'ਚ ਹਨੇਰ ਕੀਤੇ ਸਨ ? ਅੱਜ ਵੀ ਜਦ ਕਦੇ ਬਾਬੇ ਨੂੰ ਵੰਡ ਦੇ ਇਹ ਦਿਨ ਯਾਦ ਆ ਜਾਂਦੇ ਤਾਂ ਉਹ ਬਹੁਤ ਭਾਵੁਕ ਹੋ ਜਾਂਦਾ। ਜਦ ਟੀ. ਵੀ. 'ਤੇ ਉਹ ਭ੍ਰਿਸ਼ਟ ਨੇਤਾਵਾਂ ਨੂੰ 'ਆਜ਼ਾਦ-ਭਾਰਤ' ਦੀਆਂ ਡੀਂਗਾਂ ਮਾਰਦੇ ਦੇਖਦਾ-ਸੁਣਦਾ ਤਾਂ ਉਸ ਦਾ ਜੀਅ ਉਨ੍ਹਾਂ ਦੇ ਮੂੰਹ ਤੇ ਥੁੱਕਣ ਨੂੰ ਕਰਦਾ। ਉਹ ਸੋਚਦਾ ਕਿੱਥੇ ਸਨ ਭਗਤ ਸਿੰਘ, ਰਾਜਗੁਰੂ, ਸੁਖਦੇਵ ਦੇ ਸੰਕਲਪ ਅਤੇ ਕਿੱਥੇ ਹਨ, ਇਹ ਪੈਸੇ ਦੀ ਦੌੜ 'ਚ ਘੁਟਾਲੇ ਕਰਨ ਵਾਲੇ ਭ੍ਰਿਸ਼ਟ ਨੇਤਾ। ਉਸਦਾ ਮਨ ਸੁਤੇ-ਸਿਧ ਪੁਕਾਰ ਉਠਦਾ।

"ਆਜ਼ਾਦੀ ਦੇ ਝੂਠੇ ਆਗੂ,
ਗੱਦੀਆਂ ਉੱਤੇ ਬਹਿ ਗਏ,
ਰਾਜਗੁਰੂ, ਸੁਖਦੇਵ, ਭਗਤ ਸਿੰਘ,
ਫੁੱਲਾਂ ਜੋਗੇ ਰਹਿ ਗਏ।"

ਅੱਜ ਸਵੇਰੇ-ਸਵੇਰੇ ਰੋਟੀ-ਪਾਣੀ ਤੋਂ ਵਿਹਲੇ ਹੋ ਕੇ ਬਾਬੇ ਦਾ ਮਨ, ਸਕੂਲ ਵਿੱਚ ਜਾਣ ਨੂੰ ਕਰਿਆ। ਇਸ ਸਕੂਲ ਦੀ ਉਸਾਰੀ, ਬਾਬੇ ਨੇ ਆਪਣੇ ਸਾਥੀਆਂ ਦੀ ਮਦਦ ਨਾਲ ਬਿਨਾਂ ਕਿਸੇ ਸਰਕਾਰੀ ਸਹਾਇਤਾ ਤੋਂ, ਲੋਕਾਂ



ਤੋਂ ਥੋੜ੍ਹੇ-ਥੋੜ੍ਹੇ ਪੈਸੇ ਇਕੱਤਰ ਕਰਕੇ ਕੀਤੀ ਸੀ। ਆਪਣੇ ਲਾਏ ਇਸ ਰੁੱਖ ਨੂੰ ਜਦੋਂ ਬਾਬਾ ਵਧਦਾ-ਫੁਲਦਾ ਤੇ ਇੱਥੇ ਗਿਆਨ ਦਾ ਚਾਨਣ ਬਿਖੇਰਦਾ ਵੇਖਦਾ ਤਾਂ ਉਸਦੀ ਖੁਸ਼ੀ ਦੀ ਕੋਈ ਹੱਦ ਨਾ ਰਹਿੰਦੀ। ਸਕੂਲ ਦੇ ਸਾਰੇ ਮਾਸਟਰ ਇਸ ਦੇਸ਼ ਭਗਤ ਬਾਬੇ ਦਾ ਬਹੁਤ ਸਤਿਕਾਰ ਕਰਦੇ ਸਨ। ਖ਼ਾਸ ਤੌਰ 'ਤੇ ਖੱਬੇ ਪੱਖੀ ਵਿਚਾਰਧਾਰਾ ਦਾ ਧਾਰਨੀ ਮਾਸਟਰ ਸੁਖਵੀਰ ਸਿੰਘ ਦੁਸਾਂਝ ਤਾਂ ਬਾਬੇ ਨੂੰ ਆਪਣਾ ਗੁਰੂ ਮੰਨਦਾ ਸੀ।

ਸੁਖਬੀਰ ਨੇ ਇਸੇ ਪਿੰਡ ਦਾ ਹੋਣ ਕਾਰਨ, ਪਿੰਡ ਦੇ ਇਸ ਬੁੱਢੇ ਬੋਹੜ ਦੀ ਛਾਂ ਮਾਣੀ ਸੀ। ਇਸ ਦੇ ਮੂੰਹੋਂ ਲੋਕਾਂ ਦੀ ਹੋ ਰਹੀ ਆਰਥਿਕ, ਸਮਾਜਿਕ, ਸਭਿਆਚਾਰਕ ਅਤੇ ਰਾਜਨੀਤਕ ਲੁੱਟ ਦੇ ਕੱਚੇ ਚਿੱਠੇ ਸੁਣੇ ਸਨ। ਬਾਬੇ ਦੇ ਸੰਘਰਸ਼ਮਈ ਜੀਵਨ ਨੂੰ ਖੁਦ ਆਪ ਵਾਚਿਆ ਸੀ ਅਤੇ ਉਸ ਬਾਰੇ ਆਪਣੇ ਪਿਤਾ ਵਰਿਆਮ ਸਿੰਘ ਤੋਂ ਬਹੁਤ ਕੁਝ ਸੁਣਿਆ ਸੀ ਕਿ ਕਿਵੇਂ ਬਾਬੇ ਨੇ 1947 ਦੀ ਵੰਡ ਵੇਲੇ ਆਪਣੇ ਸਿਰ ਤੇ ਖੱਫ਼ਣ ਬੰਨ੍ਹ ਕੇ, ਧਾੜਵੀਆਂ ਅੱਗੇ ਛਾਤੀ ਡਾਹ ਕੇ ਪਿੰਡ ਦਾ ਇੱਕ ਵੀ ਮੁਸਲਮਾਨ ਲੁੱਟਣ ਜਾਂ ਮਾਰਨ ਨਹੀਂ ਦਿੱਤਾ ਸੀ।

ਬਾਬੇ ਨੂੰ ਸਕੂਲ ਆਇਆ ਦੇਖ ਕੇ ਸਕੂਲ ਦੇ ਸਾਰੇ ਮਾਸਟਰ ਖੜ੍ਹੇ ਹੋ ਗਏ ਅਤੇ ਉਨ੍ਹਾਂ ਬਹੁਤ ਅਦਬ ਨਾਲ ਸਤਿ ਸ਼੍ਰੀ ਅਕਾਲ ਬੁਲਾਈ। ਰਸਮੀਂ ਜਿਹੀਆਂ ਕੁਝ ਗੱਲਾਂ ਬਾਅਦ ਸੁਖਵੀਰ ਨੇ ਬਾਬੇ ਨਾਲ ਕੁਝ ਮਾਰਕਸੀ ਸਿਧਾਂਤਾਂ ਬਾਰੇ ਬਹਿਸ ਛੇੜ ਲਈ। ਉਨ੍ਹਾਂ ਪਾਸ ਕਲਾਸ ਦੀਆਂ ਮੂਹਰਲੀਆਂ ਕਤਾਰਾਂ ਵਿੱਚ ਬੈਠਾ ਸੰਤ ਸਿੰਘ ਅਤੇ ਹਰਜਾਪ ਦਾ ਲੜਕਾ ਜਰਨੈਲ ਜੋ ਸੱਤਵੀਂ ਕਲਾਸ ਦਾ ਵਿਦਿਆਰਥੀ ਸੀ, ਇਸ ਬਹਿਸ ਨੂੰ ਬਹੁਤ ਧਿਆਨ ਨਾਲ ਸੁਣ ਰਿਹਾ ਸੀ।

ਅਸਲ ਵਿੱਚ ਜਰਨੈਲ ਪਿਛਲੇ ਤਿੰਨ ਮਹੀਨਿਆਂ ਤੋਂ ਬਹੁਤ ਗੰਭੀਰ ਜਿਹਾ ਰਹਿੰਦਾ ਸੀ। ਘੁੰਮਾ ਸਿੰਘ ਵੱਲੋਂ ਵੱਟ ਦੇ ਮਾਮੂਲੀ ਝਗੜੇ ਨੂੰ ਲੈ ਕੇ ਕੀਤਾ ਗਿਆ ਸੰਤ ਦਾ ਕਤਲ, ਜਰਨੈਲ ਦੀ ਬਾਲ ਆਤਮਾ ਨੂੰ ਝੰਜੋੜ ਗਿਆ ਸੀ। ਘਰੇ ਵੀ ਉਹ ਇਕੱਲਾ ਬੈਠਾ ਮਾਂ 'ਤੇ ਲਈ ਚਿੱਟੀ ਚੁੰਨੀ ਵੱਲ ਟਿਕਟਿਕੀ ਲਗਾ ਕੇ ਵੇਖਦਾ ਰਹਿੰਦਾ। ਉਸਨੂੰ ਸੁਪਨੇ ਵਿੱਚ ਵੀ ਆਪਣੇ ਪਿਓ ਦੀ ਲਹੂ ਨਾਲ ਭਿੱਜੀ ਲਾਸ਼ ਵਿਖਾਈ ਦਿੰਦੀ ਰਹਿੰਦੀ।

ਘਰ ਵਿੱਚ ਵੀ ਜਰਨੈਲ ਤੇ ਉਸਦੀ ਮਾਂ ਹਰਜਾਪ ਵਿੱਛੜਿਆਂ ਵਾਂਗ ਬੈਠੇ ਰਹਿੰਦੇ। ਸੁੰਨਾ ਘਰ ਖਾਣ ਨੂੰ ਪੈਂਦਾ। ਕਈ ਦਿਨ ਤਾਂ ਲੋਕ ਸੋਗ ਮਨਾਉਣ

ਆਉਂਦੇ ਰਹੇ ਸਨ, ਜਿਸ ਕਰਕੇ ਉਨ੍ਹਾਂ ਨੂੰ ਇਕੱਲ ਮਹਿਸੂਸ ਨਹੀਂ ਸੀ ਹੋਈ। ਬਾਬਾ ਵਿਰਸਾ ਸਿੰਘ ਵੀ ਉਨ੍ਹਾਂ ਦੇ ਘਰ ਕਦੇ-ਕਦੇ ਗੇੜਾ ਮਾਰ ਆਉਂਦਾ।

ਬਾਬਾ ਅਕਸਰ ਹਰਜਾਪ ਨੂੰ ਹੱਲਾ ਸ਼ੇਰੀ ਦਿੰਦਾ ਕਹਿੰਦਾ, "ਮਰਦ ਬਣ, ਪੁੱਤ ਮਰਦ ਬਣ। ਜੇ ਏਦਾਂ ਹੀ ਸਿਰ ਸੁੱਟ ਕੇ ਬੈਠੀ ਰਹੀ ਤਾਂ ਉਹ ਕਾਤਲ ਤੈਨੂੰ ਵੀ ਨਿਗਲ ਜਾਣਗੇ।"

ਬਾਬੇ ਦੇ ਇਨ੍ਹਾਂ ਵਾਕਾਂ ਨੇ ਹਰਜਾਪ ਨੂੰ ਸਚਮੁੱਚ ਮਰਦ ਬਣਾ ਦਿੱਤਾ। ਹੁਣ ਉਹ ਨਾਂਹ ਦਿਨ ਦੇਖਦੀ ਨਾਂਹ ਰਾਤ। ਹੱਥ ਵਿੱਚ ਗੰਡਾਸਾ ਰੱਖਦੀ। ਖੇਤ ਬੰਨ੍ਹੇ ਦੇ ਕੰਮ ਸੀਰੀਆਂ-ਪਾਲੀਆਂ ਤੋਂ ਖ਼ੁਦ ਆਪ ਖੇਤ ਵਿੱਚ ਖੜ੍ਹ ਕੇ ਕਰਾਉਂਦੀ।





## 6

ਸਕੂਲ ਦੇ ਗਰਾਊਂਡ ਵਿਚਲੀ ਛਾਂ-ਦਾਰ ਟਾਹਲੀ ਹੇਠ ਬੈਠਿਆਂ ਸੁਖਵੀਰ ਨੇ ਬਾਬੇ ਨਾਲ ਸਿਧਾਂਤਕ ਬਹਿਸ ਕਰਨ ਦੇ ਰੌਂਅ ਨਾਲ ਗੱਲ ਛੇੜੀ, "ਸਰਮਾਏਦਾਰੀ ਦੇ ਵਿਰੁੱਧ ਇਨਕਲਾਬ ਲਿਆਉਣਾ ਕੋਈ ਖਾਲਾ ਜੀ ਦਾ ਵਾੜਾ ਤਾਂ ਨਹੀਂ। ਪਰ ਆਏ ਹੋਏ ਇਨਕਲਾਬ ਦਾ ਕੁਰਾਹੇ ਪੈ ਜਾਣਾ ਸਭ ਕੀਤੀ ਕੱਤਰੀ ਖੂਹ ਵਿੱਚ ਪੈ ਜਾਣਾ ਹੈ। ਲੈਨਿਨ ਦੀ ਅਗਵਾਈ ਹੇਠ ਰੂਸੀ ਪਰੋਲਤਾਰੀ ਦਾ ਲਿਆਂਦਾ ਹੋਇਆ ਇਨਕਲਾਬ ਉਲਟੇ ਪਾਸੇ ਤੁਰ ਪਿਆ। ਮਾਓ ਦੇ ਮਰਦਿਆਂ ਹੀ ਚੀਨੀ ਇਨਕਲਾਬ ਬੁਰਜੂਆ ਰਾਹੇ ਹੋ ਤੁਰਿਆ। ਬਾਬਾ, ਇਹ ਦੋਵੇਂ ਇਨਕਲਾਬ ਕੁਰਾਹੇ ਕਿਉਂ ਪੈ ਗਏ?"

ਬਾਬਾ ਭਾਵੇਂ ਦੋ-ਚਾਰ ਜਮਾਤਾਂ ਹੀ ਪੜ੍ਹਿਆ ਸੀ ਪਰ ਜਵਾਨੀ ਵੇਲੇ ਰੂਪੋਸ਼ੀ ਦੇ ਦਿਨਾਂ ਵਿੱਚ ਲਈ ਹੋਈ ਮਾਰਕਸ਼ਵਾਦੀ ਸਕੂਲਿੰਗ ਨੇ ਉਸਦੀ ਸੋਚ ਨੂੰ ਤਰਕਭਰਪੂਰ ਅਤੇ ਪਰਪੱਕ ਬਣਾ ਦਿੱਤਾ ਸੀ। ਉਹ ਵੱਡੇ-ਵੱਡੇ ਮਾਰਕਸਵਾਦੀਆਂ ਨੂੰ ਬਹਿਸ ਵਿੱਚ ਉਲਝਾ ਲੈਂਦਾ ਸੀ।

ਗਲ਼ਾ ਸਾਫ ਕਰਦਿਆਂ ਬਾਬਾ ਬੋਲਿਆ, "ਇਹ ਕਾਰਨ ਲੱਭਣ ਲਈ ਦੋਹਾਂ ਇਨਕਲਾਬਾਂ ਦੇ ਇਤਿਹਾਸ ਨੂੰ ਉਹਨਾਂ ਦੇ ਸਮਾਜਾਂ ਦੀ ਇਤਿਹਾਸਕ ਉਸਾਰੀ ਦੇ ਪ੍ਰਸੰਗ ਵਿੱਚ ਰੱਖ ਕੇ ਵਾਚਣਾਂ ਜ਼ਰੂਰੀ ਹੈ। ਕਮੀ ਸਿਧਾਂਤ ਵਿੱਚ ਨਹੀਂ। ਕਮੀ ਸਿਧਾਂਤ ਦੇ ਗਾਡੀਰਾਹਾਂ 'ਚ ਹੈ। ਪਹਿਲਾ ਸਪੱਸ਼ਟ ਤੱਥ ਇਹ ਹੈ ਕਿ ਇਹ ਦੋਵੇਂ ਇਨਕਲਾਬ ਸਨਅਤੀ ਤੌਰ 'ਤੇ ਪਛੜੇ ਹੋਏ ਮੁਲਕਾਂ ਵਿੱਚ ਆਏ ਅਤੇ ਦੋਵੇਂ ਕੁਰਾਹੇ ਪੈ ਗਏ। ਨਾ ਪੈਦਾਵਾਰ ਦੇ ਰਿਸ਼ਤੇ, ਸਮਾਜਕ ਰਿਸ਼ਤੇ ਹੀ ਸਮਾਜਵਾਦੀ ਉਸਰੇ ਤੇ ਨਾ ਹੀ ਬੰਦੇ ਦੀ ਬਣਤਰ ਹੀ ਬੁਰਜੂਆ ਤੋਂ ਸਮਾਜਵਾਦੀ ਬਣੀ। ਕੰਮ ਦੀ ਪ੍ਰੇਰਨਾ ਪੈਸਾ ਹੀ ਰਹੀ, ਸੇਵਾ ਨਾ ਬਣੀ। ਪਰੋਲਤਾਰੀ ਦੀ ਡਿਕਟੇਟਰਸ਼ਿਪ ਬੁਰਜੂਆ ਡਿਕਟੇਟਰਸ਼ਿਪ ਵਿੱਚ ਬਦਲ ਗਈ।"

ਸੁਖਵੀਰ ਇਸ ਬਹਿਸ ਨੂੰ ਅੱਗੇ ਤੋਰਨ ਦੇ ਉਦੇਸ਼ ਨਾਲ ਬੋਲਿਆ, "ਅਸਲ ਗੱਲ ਤਾਂ ਇਹ ਵੇਖਣਯੋਗ ਹੈ ਕਿ ਉਹ ਸੰਕਲਪ ਕਿਹੜੇ ਸਨ ਤੇ ਉਨ੍ਹਾਂ ਕਿਸ ਤਰ੍ਹਾਂ ਇਨਕਲਾਬੀ, ਸਮਾਜਵਾਦੀ ਰਾਹ ਦੇ ਵਿਰੁੱਧ, ਪਾਰਟੀ ਦੀ ਕੋਸ਼ਿਸ਼ ਤੇ ਚਲਦੀ ਜਮਾਤੀ ਜਦੋ-ਜਹਿਦ ਵਿੱਚ ਉਸ ਦੀ ਕੀਤੀ ਮੁਦਾਖ਼ਲਤ ਨੂੰ ਬੁਰਜੂਆ ਪੈਂਤੜੇ ਦੀ ਉਸਾਰੀ ਦੇ ਰਾਹੇ ਪਾਇਆ। ਸੰਘਰਸ਼ ਦੇ ਪ੍ਰਸੰਗ ਵਿੱਚ ਸਹੀ ਸੰਕਲਪਾਂ ਦਾ ਰੋਲ ਅਹਿਮ ਹੁੰਦਾ ਹੈ। ਢੁਕਵੇਂ ਅਮਲ ਤੋਂ ਬਿਨਾ ਸੰਕਲਪ ਜਾਂ ਸਿਧਾਂਤ ਆਪਣੇ ਆਪ ਵਿੱਚ ਕੁਝ ਵੀ ਨਹੀਂ ਹਨ। ਸਟਾਲਨ

ਨੇ ਆਪ ਕਿਹਾ ਸੀ ਕਿ ਸਨਅਤ ਵਿੱਚੋਂ ਸਰਮਾਏਦਾਰ ਜਮਾਤ ਖ਼ਤਮ ਹੋ ਗਈ, ਕਾਸ਼ਤਕਾਰੀ ਵਿੱਚੋਂ ਕੁਲੱਕ ਜਮਾਤ ਦਾ ਬੀਜ ਨਾਸ਼ ਹੋ ਗਿਆ ਤੇ ਤਜਾਰਤ ਵਿੱਚ ਸੌਦਾਗਰ ਤੇ ਮੁਨਾਫ਼ਾਖ਼ੋਰ ਜਮਾਤ ਨਹੀਂ ਰਹੀ। ਅਰਥਾਤ ਸਮਾਜ ਵਿੱਚ ਲੋਟੂ ਜਮਾਤ ਕੋਈ ਨਹੀਂ ਰਹੀ ਅਤੇ ਸਮਾਜਵਾਦ ਸਥਾਪਤ ਹੋ ਗਿਆ। ਅਸਲ ਤੱਥ ਕੀ ਹੈ ?''

ਬਾਬਾ ਬੋਲਿਆ ''ਇਨਕਲਾਬੀ ਮਾਰਕਸਵਾਦ ਦੇ ਸਾਹ ਪੀਤੇ ਜਾਣ ਦਾ ਕਾਰਨ ਇਹ ਵੀ ਸੀ ਕਿ ਲੈਨਿਨ ਦੀ ਤਾੜਨਾ ਦੇ ਬਾਵਜੂਦ ਪਾਰਟੀ ਪੈਦਾਵਾਰ ਦੇ ਵਸੀਲਿਆਂ ਦੀ ਸਟੇਟ ਮਲਕੀਅਤ ਹੋਣ ਨੂੰ ਹੀ ਇਹ ਬਣਾ ਬੈਠੀ ਕਿ ਉਹ ਸਮਾਜ ਦੀ, ਸਾਰੇ ਮੁਲਖੱਈਏ ਦੀ ਮਲਕੀਅਤ ਬਣ ਗਏ ਹਨ। ਅਰਥਾਤ ਉਹ ਇਹ ਸਮਝ ਬੈਠੀ ਕਿ ਪੈਦਾਵਾਰ ਦੇ ਵਸੀਲਿਆਂ ਦੀ ਸਟੇਟ ਮਲਕੀਅਤ ਹੋਣਾ ਹੀ ਉਨ੍ਹਾਂ ਦਾ ਸਮਾਜਵਾਦੀ ਹੋਣਾ ਹੈ। ਪਾਰਟੀ 'ਤੇ ਇਹ ਇਕਾਨੋਮਿਜ਼ਮ ਐਸਾ ਛਾਇਆ ਕਿ ਉਹ ਪੈਦਾਵਾਰ ਦੇ ਵਸੀਲਿਆਂ ਵਿੱਚ ਬੁਰਜੂਆ ਤੇ ਸਮਾਜਵਾਦੀ ਰਿਸ਼ਤਿਆਂ ਦਾ ਆਪਸ ਵਿੱਚ ਫਰਕ ਤੇ ਵਿਰੋਧ ਭੁੱਲ-ਭੁਲਾ ਹੀ ਗਈ।''

ਸੁਖਵੀਰ ਨੇ ਬਾਬੇ ਦੀਆਂ ਗੱਲਾਂ ਨਾਲ ਸਹਿਮਤੀ ਜਤਾਉਂਦਿਆਂ ਕਿਹਾ, ''ਜਦੋਂ ਪਾਰਟੀ 'Techinque decides every thing' ਦੇ ਸੰਕਲਪ ਦੀ ਝੋਲੀ ਪੈ ਗਈ ਤਾਂ ਉਸਨੇ ਇਨਕਲਾਬੀ ਮਾਰਕਸਵਾਦ ਦੀਆਂ ਜੜ੍ਹਾਂ ਉੱਤੇ, ਉਸ ਦੀ ਗਿਰੀ-ਡਾਇਲੈਕਟਿਕਸ ਉੱਤੇ ਜਾ ਕੁਹਾੜਾ ਮਾਰਿਆ। ਸਾਡਾ ਪਰੋਲਤਾਰੀ ਦਾ ਪੈਂਤੜਾ ਤੇ ਉਸਦੀ ਸਿਆਸੀ ਲੀਡਰਸ਼ਿਪ, ਮਾਰਕਸਵਾਦੀ ਲੀਡਰਸ਼ਿਪ ਬਹੁਤ ਹੀ ਨਾਕਸ ਸਾਬਤ ਹੋਈ ਹੈ। ਪਾਰਟੀ ਦੇ ਅੰਦਰਲੀ ਬੁਰਜ਼ੂਆ ਪੈਂਤੜੇ ਵਾਲੀ ਲੀਡਰਸ਼ਿਪ ਮੁਹਾਵਰਾ ਮਾਰਕਸਵਾਦ ਦਾ ਵਰਤਦੀ ਹੈ ਅਤੇ ਅਸਲ ਪੇਸ਼ ਕਰਦੀ ਹੈ-ਇਕਾਨੋਮਿਜ਼ਮ ਦਾ। ਸਾਡੇ ਬਹੁਤ ਸਾਰੇ ਮਾਰਕਸਵਾਦੀ ਜਜ਼ਬਾਤੀ ਤੌਰ 'ਤੇ, ਜਥੇਬੰਦਕ ਤੌਰ 'ਤੇ ਹੀ ਮਾਰਕਸਵਾਦੀ ਹਨ। ਵਿਚਾਰਧਾਰਕ ਤੌਰ 'ਤੇ ਨਹੀਂ। ਇਨਕਲਾਬੀ ਬੁੱਧੀਮਾਨਾਂ ਦਾ ਕੰਮ ਗਿਆਨ ਬਾਬਤ ਲੋਕਾਂ ਨਾਲ ਸੌਦੇਬਾਜ਼ੀ ਕਰਨਾ ਨਹੀਂ, ਬਲਕਿ ਉਹਨਾਂ ਦੀ ਸੇਵਾ ਕਰਨਾ ਹੈ। ਲੋਕਾਂ ਵਿੱਚ ਆਧਾਰ ਬਣਾਉਣ ਲਈ ਇਹ ਵੀ ਜ਼ਰੂਰੀ ਹੈ ਕਿ ਪਾਰਟੀ ਦਾ ਕਾਡਰ ਤੇ ਸਿਖਰਲੀ ਲੀਡਰਸ਼ਿਪ ਲੋਕਾਂ ਦੀ ਸੇਵਕ ਅਤੇ ਲੋਕਾਂ ਦੀ ਰਾਹਨੁਮਾਂ ਰਹਿੰਦੀ ਹੈ ਜਾਂ ਅਫਸਰਸ਼ਾਹੀ ਬਣ ਜਾਂਦੀ ਹੈ।''

ਸੁਖਵੀਰ ਨਾਲ ਗੱਲਾਂ ਕਰਦੇ-ਕਰਦੇ ਬਾਬੇ ਨੇ ਸਮਾਂ ਪੁੱਛਿਆ ਤਾਂ ਬਾਰਾਂ ਵੱਜ ਚੁੱਕੇ ਸਨ। ਉਸ ਨੂੰ ਯਾਦ ਆਇਆ ਕਿ ਉਸਨੇ ਤਾਂ ਗਿਆਰਾਂ ਵਜੇ



ਪੰਚਾਇਤ ਦੀ ਮੀਟਿੰਗ ਵਿੱਚ ਜਾਣਾ ਸੀ। ਜਾਣ ਲਈ ਕੁਰਸੀ ਤੋਂ ਉਠਦੇ ਹੋਏ ਬਾਬੇ ਨੇ ਗੱਲ ਜਾਰੀ ਰੱਖੀ ''ਆਏ ਇਨਕਲਾਬਾਂ ਦੇ ਕੁਰਾਹੇ ਪੈ ਜਾਣ ਨਾਲ ਸਮਾਜਵਾਦ ਪਿੱਛੇ ਤਾਂ ਪਿਆ ਹੈ। ਸੰਸਾਰ ਦੀ ਮਾਰਕਸਵਾਦੀ ਲਹਿਰ ਨੂੰ ਧੱਕਾ ਵੀ ਬਹੁਤ ਲੱਗਾ ਹੈ। ਪਰ ਨਿਜ਼ਾਮਾਂ ਦੀ ਤਬਦੀਲੀ ਵਿੱਚ ਬੇਅੰਤ ਵਾਰ ਹੇਠਲੇ ਉੱਤੇ ਤੇ ਉਤਲੇ ਹੇਠਾਂ ਹੁੰਦੇ ਨੇ। ਤੇ ਹੋਰ ਬਥੇਰੀ ਵਾਰ ਹੋਣਗੇ। ਇਹ ਕੋਈ ਜੱਗੋਂ ਬਾਹਰੀ ਗੱਲ ਨਹੀਂ ਹੋਈ। ਦੁਬਿਧਾ ਤੇ ਨਿਰਾਸ਼ਾ ਦਾ ਇਹ ਵਾਤਾਵਰਣ ਕਿਉਂ ? ਆਏ ਇਨਕਲਾਬਾਂ ਦੇ ਕੁਰਾਹੇ ਪੈ ਜਾਣ ਨਾਲ ਮਾਰਕਸਵਾਦ ਤਾਂ ਨਹੀਂ ਮਰ ਗਿਆ।

''ਕੀ ਹੋਇਆ ਜੇ ਮੇਰੇ ਕੰਨਾਂ 'ਚ
ਢਲਦਾ ਹੈ ਅਜੇ ਸਿੱਕਾ
ਕਿਸੇ ਪ੍ਰਭਾਤ ਦੇ ਕੰਨਾਂ 'ਚ
ਤਾਂ ਚਾਨਣ ਦੇ ਬੁੰਦੇ ਨੇ।''

ਇਨ੍ਹਾਂ ਕਹਿੰਦਾ ਬਾਬਾ ਉੱਥੋਂ ਚੱਲ ਪਿਆ। ਸੁਖਵੀਰ ਕਿੰਨਾ ਚਿਰ ਕਾਹਲੀ-ਕਾਹਲੀ ਜਾ ਰਹੇ ਬਾਬੇ ਵੱਲ ਟਿਕਟਿਕੀ ਲਗਾ ਕੇ ਵੇਖਦਾ ਰਿਹਾ। ਸੋਚਦਾ ਰਿਹਾ ਕਿ ਬਾਬਾ ਵੀ ਇੱਕ ਚਲਦੀ-ਫਿਰਦੀ ਪਾਠਸ਼ਾਲਾ ਹੈ। ਗਿਆਨ ਦਾ ਭੰਡਾਰ ਹੈ। ਕਾਵਿ-ਤੁਕਾਂ, ਸਿਧਾਂਤਾਂ, ਦਲੀਲਾਂ ਦਾ ਅਮੁੱਕ ਖ਼ਜਾਨਾ ਹੈ।

ਮਾਸਟਰ ਸੁਖਵੀਰ ਤੇ ਬਾਬਾ ਵਿਰਸਾ ਸਿੰਘ ਦੀਆਂ ਇੰਨ੍ਹਾਂ ਗੱਲਾਂ ਨੂੰ ਜਰਨੈਲ ਬਹੁਤ ਧਿਆਨ ਨਾਲ ਸੁਣਦਾ ਰਿਹਾ ਸੀ ਜਦਕਿ ਕਲਾਸ ਦੇ ਹੋਰ ਬੱਚੇ ਆਪੋ-ਆਪਣੀਆਂ ਸ਼ਰਾਰਤਾਂ 'ਚ ਰੁੱਝੇ ਹੋਏ ਸਨ। ਪਰ ਇਹ ਗੱਲਾਂ ਜਰਨੈਲ ਦੀ ਸਮਝ ਤੋਂ ਬਾਹਰ ਸਨ। ਉਹ ਸੋਚਣ ਲੱਗਾ :-

ਸਮਾਜਵਾਦ......?
ਇਨਕਲਾਬ......?
ਇਕਾਨੋਮਿਜ਼ਮ......?
ਲੈਨਿਨ......?
ਸਟਾਲਨ......?
ਸੰਕਲਪ......?
ਮਾਰਕਸਵਾਦ......?
ਇਹ ਸਭ ਕੁਝ ਕੀ ਹੈ ?



# 7

ਜਿਸ ਤਰ੍ਹਾਂ ਜਵਾਨੀ ਵੇਲੇ ਹਰਜਾਪ ਦੀ ਸਰੀਰਕ ਸੁੰਦਰਤਾ, ਸਡੌਲਤਾ ਅਤੇ ਸਲੀਕੇ ਦੀ ਘਰ-ਘਰ ਚਰਚਾ ਸੀ, ਉਸੇ ਤਰ੍ਹਾਂ ਹੁਣ ਜ਼ਿੰਦਗੀ ਦੇ ਚੌਥੇ ਦਹਾਕੇ ਵਿੱਚ ਉਸਦੇ ਮਰਦਵੀ ਗੁੱਸੇ ਦੀ ਹਰ ਭੱਠੀ, ਪਰ੍ਹੇ, ਦਰਵਾਜੇ ਅਤੇ ਟਾਹਣੀ 'ਚ ਗੱਲ ਛਿੜਦੀ ਸੀ।

ਸੰਤ ਸਿੰਘ ਦਾ ਕਤਲ, ਹਰਜਾਪ ਲਈ ਅਸਹਿ ਸਦਮਾ ਸੀ। ਸਥਿਤੀ ਅਜਿਹੀ ਬਣੀ ਹੋਈ ਸੀ ਕਿ ਉਸਦੀ ਥੋੜ੍ਹੀ ਜਿਹੀ ਕਮਜ਼ੋਰੀ ਦਾ ਫਾਇਦਾ ਉਠਾ ਕੇ ਘੁੰਮਾ ਸਿੰਘ, ਕਦ ਵੀ ਜ਼ਮੀਨ ਤੇ ਕਾਬਜ਼ ਹੋ ਸਕਦਾ ਸੀ। ਇਕੱਲੇ-ਇਕਹਿਰੇ ਨੂੰ ਸਰਕਾਰੇ-ਦਰਬਾਰੇ ਵੀ ਕੌਣ ਪੁੱਛਦਾ ਹੈ। ਜਰ, ਜ਼ੋਰੂ, ਜ਼ਮੀਨ ਹੀ ਸਦੀਆਂ ਤੋਂ ਝਗੜੇ ਦੀ ਮੂਲ ਜੜ੍ਹ ਚੱਲੀ ਆਉਂਦੀ ਹੈ। ਇੱਥੇ ਤਾਂ ਵੈਲੀ ਘੁੰਮੇ ਨੂੰ ਤਿੰਨੇ ਚੀਜ਼ਾਂ ਮਿਲਣ ਦੀ ਆਸ ਸੀ।

ਭਾਵੇਂ ਬਾਬਾ ਵਿਰਸਾ ਸਿੰਘ, ਸੁਖਵੀਰ, ਹਰਜਾਪ ਅਤੇ ਪਿੰਡ ਦੇ ਹੋਰ ਸੱਚ ਨੂੰ ਸੱਚ ਕਹਿਣ ਵਾਲੇ ਬੰਦਿਆਂ ਨੇ ਸੰਤਾ ਸਿੰਘ ਕਤਲ ਕੇਸ ਦੀ ਕਾਫੀ ਪੈਰਵੀ ਕੀਤੀ ਸੀ ਪਰ ਕੁਝ ਸਬੂਤਾਂ ਦੀ ਘਾਟ ਕਾਰਨ ਅਤੇ ਕੁਝ ਪੈਸੇ ਦੀ ਘਾਟ ਕਾਰਨ, ਕਾਨੂੰਨੀ ਚੋਰ-ਮੋਰੀਆਂ ਦਾ ਫਾਇਦਾ ਉਠਾਉਂਦਾ ਹੋਇਆ ਘੁੰਮਾ ਸਿੰਘ ਇਸ ਕੇਸ 'ਚੋਂ ਬਰੀ ਹੋ ਗਿਆ ਸੀ। ਸਿਰਫ ਤਿੰਨ ਮਹੀਨੇ ਹੀ ਕਤਲ ਪੈਣ ਦੇ ਸਮੇਂ ਉਹ ਜੇਲ੍ਹ 'ਚ ਰਿਹਾ ਸੀ। ਪੈਸੇ ਦੇ ਜ਼ੋਰ ਨਾਲ ਛੇਤੀ ਹੀ ਉਸਨੇ ਜ਼ਮਾਨਤ ਕਰਵਾ ਲਈ ਸੀ। ਹੁਣ ਬਰੀ ਹੋਣ ਤੇ ਉਸਦਾ ਹੌਂਸਲਾ ਹੋਰ ਵੀ ਵਧ ਗਿਆ ਸੀ। ਸ਼ਰੇਆਮ ਉਹ ਹਰਜਾਪ ਦੇ ਘਰ ਮੂਹਰੋਂ ਦਨਦਨਾਉਂਦਾ ਲੰਘਦਾ।

ਪਰ ਹਰਜਾਪ ਵੀ ਹੁਣ ਪਹਿਲਾਂ ਵਾਲੀ ਨਹੀਂ ਰਹੀ ਸੀ। ਕਚਹਿਰੀਆਂ ਦੇ ਚੱਕਰਾਂ, ਜ਼ਮੀਨ ਦੇ ਸਾਂਭ-ਸਭਾਂਈ ਦੇ ਮਸਲਿਆਂ ਨੇ ਉਸਨੂੰ 'ਪੂਰਾ ਮਰਦ' ਬਣਾ ਦਿੱਤਾ ਸੀ। ਥੋੜ੍ਹਾ ਕੀਤਿਆਂ ਘੁੰਮੇ ਦੀ ਉਸ ਸਾਹਮਣੇ ਖੜ੍ਹਨ ਜਾਂ ਅੜਨ ਦੀ ਹਿੰਮਤ ਨਹੀਂ ਸੀ। ਜਰਨੈਲ ਵੀ ਦਸਵੀਂ ਜਮਾਤ ਕਰਕੇ ਸ਼ਹਿਰ ਦੇ ਕਾਲਜ ਵਿੱਚ ਗਿਆਰਵੀਂ ਜਮਾਤ ਵਿੱਚ ਦਾਖਲ ਹੋ ਗਿਆ ਸੀ। ਘਰ ਅਤੇ ਜ਼ਮੀਨ ਦੇ ਬਹੁਤੇ ਕੰਮਾਂ ਵਿੱਚ ਹਰਜਾਪ ਲਈ ਉਹ ਮੱਦਦਗਾਰ ਸਾਬਤ ਹੁੰਦਾ ਸੀ। ਪਰ ਹਰਜਾਪ ਉਸਦੀ ਪੜ੍ਹਾਈ ਵਿੱਚ ਵਿਘਨ ਪੈਣ ਦੇ ਡਰੋਂ ਘੱਟ ਹੀ ਉਸਨੂੰ ਘਰ ਜਾਂ ਜ਼ਮੀਨ ਦੇ ਕੰਮਾਂ ਵਿੱਚ ਲਗਾਉਂਦੀ ਸੀ। ਜਰਨੈਲ ਨੂੰ ਪੜ੍ਹਾ-ਲਿਖਾ



ਕੇ ਇੱਕ ਵੱਡਾ ਅਫ਼ਸਰ ਲਗਵਾਉਣ ਦਾ ਸੁਪਨਾ ਉਸ ਨੇ ਆਪਣੇ ਮਨ ਵਿੱਚ ਸੰਜੋਇਆ ਹੋਇਆ ਸੀ।

ਕਰਤਾਰੇ ਵੈਲੀ ਦੀ ਵਧੀਕੀ ਦੀ ਸ਼ਿਕਾਰ, ਆਪਣੀ ਮਾਂ ਉਸਨੂੰ ਚੱਤੋ-ਪਹਿਰ ਯਾਦ ਆਉਂਦੀ ਅਤੇ ਉਸ ਦੇ ਕਾਤਲ ਕਰਤਾਰੇ ਪ੍ਰਤੀ ਬਦਲੇ ਦੀ ਅੱਗ ਤਾਂ ਅਜੇ ਉਸਦੇ ਮਨ ਵਿੱਚੋਂ ਠੰਢੀ ਵੀ ਨਹੀਂ ਹੋਈ ਸੀ, ਕਿ ਸੰਤ ਸਿੰਘ ਦੇ ਕਾਤਲ ਘੁੰਮੇ ਤੋਂ ਬਦਲਾ ਲੈਣ ਦੀ ਇੱਕ ਹੋਰ ਅੱਗ ਉਸਦੇ ਮਨ ਵਿੱਚ ਪ੍ਰਜਵਲਤ ਹੋ ਗਈ ਸੀ। ਇਹ ਬਦਲੇ ਦੀਆਂ ਅੱਗਾਂ ਉਸਦੇ ਅੰਦਰ ਸ਼ੋਰ ਮਚਾਈ ਰੱਖਦੀਆਂ। ਇਸ ਅਗਨੀ ਪ੍ਰੀਖਿਆ 'ਚੋਂ ਵਿਚਰਦਿਆਂ ਹਰਜਾਪ ਦੀ ਸਖ਼ਸ਼ੀਅਤ ਬਹੁ-ਪਾਸਾਰੀ ਹੋ ਗਈ ਸੀ। ਘਰ ਦਾ ਕੰਮ ਕਾਰ, ਜ਼ਮੀਨ ਦੀ ਸੰਭਾਲ, ਦੁਸ਼ਮਣਾਂ ਤੋਂ ਸੁਚੇਤਤਾ, ਜਰਨੈਲ ਦੀ ਪੜ੍ਹਾਈ, ਕਿੰਨੇ ਹੀ ਮਸਲੇ ਸਨ, ਜਿਨ੍ਹਾਂ 'ਚ ਉਹ ਉਲਝੀ ਰਹਿੰਦੀ। ਪਰ ਇਸ ਸਭ ਸੀੜੀ-ਸਿਆਪੇ ਤੋਂ ਉਹ ਜਰਨੈਲ ਨੂੰ ਦੂਰ ਰੱਖਣਾ ਹੀ ਚਾਹੁੰਦੀ ਸੀ।

ਜਰਨੈਲ ਹੁਣ ਕੋਈ ਬੱਚਾ ਨਹੀਂ ਸੀ। ਘਰ ਦੇ ਹਾਲਤਾਂ ਨੂੰ ਉਹ ਚੰਗੀ ਤਰ੍ਹਾਂ ਸਮਝਦਾ ਸੀ। ਬਾਬੇ ਵਿਰਸੇ ਅਤੇ ਮਾਸਟਰ ਸੁਖਵੀਰ ਦੁਸਾਂਝ ਵਰਗਿਆਂ ਦੀ ਸੰਗਤ ਵਿੱਚ ਵਿਚਰਦਿਆਂ, ਉਸਦੀ ਸੋਚ, ਤਰਕ ਦੀ ਸ੍ਰਾਣ ਤੇ ਤਿੱਖੀ ਹੋਣੀ ਸ਼ੁਰੂ ਹੋ ਗਈ ਸੀ। ਉਹ ਆਪਣੀ ਮਾਂ, ਬਾਪ ਦੀ ਹੋਣੀ ਨੂੰ ਦੇਸ਼ ਦੇ ਲੱਖਾਂ-ਲੋਕਾਂ ਦੀ ਹੋਣੀ ਸਮਝਣ ਲੱਗਾ ਸੀ। ਉਸਦੀ ਸੋਚ ਇਸ ਪੱਧਰ 'ਤੇ ਪਹੁੰਚ ਗਈ ਸੀ ਕਿ ਉਹ ਇਕੱਲੇ ਹੀ ਨਹੀਂ ਕਰੋੜਾਂ ਲੋਕ ਅਜਿਹੇ ਦੇਸ਼ ਵਿੱਚ ਹੋਰ ਵੀ ਹਨ ਜੋ ਹਰ ਚੜ੍ਹਦੇ ਦਿਨ, ਘੁੰਮੇ, ਕਰਤਾਰੇ ਵਰਗੇ ਜੋਰਾਵਰਾਂ ਦੀਆਂ ਵਧੀਕੀਆਂ ਦਾ ਸ਼ਿਕਾਰ ਹੁੰਦੇ ਹਨ।

ਜਰਨੈਲ ਨੂੰ ਘੁੰਮਾ ਇੱਕ ਵਿਅਕਤੀ ਨਹੀਂ ਸਗੋਂ ਇੱਕ ਪੂਰੀ ਦੀ ਪੂਰੀ ਜਮਾਤ ਦਿਖਾਈ ਦਿੰਦਾ। ਮਾਸਟਰ ਸੁਖਵੀਰ ਤੋਂ ਸੁਣੀਆਂ ਜਮਾਤੀ ਸੰਘਰਸ਼, ਜਮਾਤ-ਵੰਡ, ਇਨਕਲਾਬ ਆਦਿ ਦੀਆਂ ਗੱਲਾਂ ਹੁਣ ਕੁਝ-ਕੁਝ ਉਸਦੇ ਸਮਝ ਆਉਣ ਲੱਗ ਗਈਆਂ ਸਨ। ਕਾਲਜ ਵਿੱਚ ਅਗਾਂਹ ਵਧੂ ਵਿਚਾਰਧਾਰਾ ਦੇ ਧਾਰਨੀ ਵਿਦਿਆਰਥੀ ਨੇਤਾ ਅਜੈ ਘੋਸ਼ ਦੀਆਂ ਸਮਾਜਕ ਵਿਵਸਥਾ, ਰਾਜਨੀਤਕ ਗੰਧਲੇਪਣ ਅਤੇ ਸਮਾਜਵਾਦ ਬਾਰੇ ਕੀਤੀਆਂ ਗੱਲਾਂ ਨੇ ਵੀ ਉਸਦੀ ਸੋਚ ਨੂੰ ਸਪੱਸ਼ਟਤਾ, ਤਰਕਤਾ ਅਤੇ ਪਰਪੱਕਤਾ ਪ੍ਰਦਾਨ ਕੀਤੀ ਸੀ।

ਹੁਣ ਤਾਂ ਹਰਜਾਪ ਲਈ, ਜਰਨੈਲ ਹੀ ਇੱਕ ਲੋਅ ਦੀ ਕਿਰਨ ਸੀ। ਜਰਨੈਲ ਨੂੰ ਉਹ ਸਵੇਰੇ ਚਾਰ ਵਜੇ ਪੜ੍ਹਨ ਲਈ ਉਠਾਉਂਦੀ। ਘਰ ਦੀਆਂ

ਤੰਗੀਆਂ ਨੂੰ ਸਿਰਫ ਆਪਣੇ ਮਨ ਤੱਕ ਸੀਮਤ ਰੱਖਦੇ ਹੋਏ, ਉਸਨੇ ਕਦੇ ਜਰਨੈਲ ਨੂੰ ਕੋਈ ਆਰਥਿਕ ਦਿੱਕਤ ਨਹੀਂ ਆਉਣ ਦਿੱਤੀ ਸੀ। ਜਰਨੈਲ ਹੀ ਉਸਦੇ ਸੁਪਨਿਆਂ ਦੀ ਸਿਰਜਣਾ ਦਾ ਆਧਾਰ ਸੀ। ਉਸਨੂੰ ਹੀ ਉਹ ਆਪਣਾ ਬੁਢਾਪੇ ਦਾ ਸਹਾਰਾ ਕਿਆਸਦੀ ਸੀ।





# 8

ਬਠਿੰਡੇ ਰਜਿੰਦਰਾ ਕਾਲਜ ਵਿੱਚ ਪੜ੍ਹਦਿਆਂ ਜਰਨੈਲ ਅਤੇ ਅਜੈ ਦੀ ਦੋਸਤੀ ਕਾਫੀ ਪੀਡੀ ਹੋ ਗਈ ਸੀ। ਅਜੈ ਵੀ ਇੱਕ ਨਿਮਨਵਰਗੀ ਮਜ਼ਦੂਰ ਪਰਿਵਾਰ ਦਾ ਲੜਕਾ ਸੀ। ਉਸਦਾ ਪਿਤਾ ਥਰਮਲ ਪਲਾਂਟ ਵਿੱਚ ਇੱਕ ਚੌਥਾ ਦਰਜਾ ਕਰਮਚਾਰੀ ਸੀ ਅਤੇ ਮਾਂ ਲੋਕਾਂ ਦੇ ਘਰਾਂ ਵਿੱਚ ਗੋਹੇ-ਕੂੜੇ ਦਾ ਕੰਮ ਕਰਦੀ ਸੀ। ਉਸਦੀਆਂ ਪੰਜ ਭੈਣਾਂ ਸਨ। ਇੱਕ-ਇੱਕ ਕਰਕੇ ਉਸਦੇ ਮਾਂ-ਬਾਪ ਨੇ ਉਹ ਪੰਜੇ ਵਿਆਹ ਦਿੱਤੀਆਂ ਸਨ। ਅਜੈ ਸਭ ਤੋਂ ਛੋਟਾ ਸੀ। ਮਾਂ-ਬਾਪ ਨੇ ਉਸਤੇ ਬਹੁਤ ਆਸਾਂ ਲਾਈਆਂ ਹੋਈਆਂ ਸਨ। ਸਮਾਜ ਦੇ ਖੂੰਖਾਰ ਵਿਅਕਤੀਆਂ ਦੇ ਦਰਦੀਲੇ ਪੰਜਿਆਂ ਨੇ ਅਜੈ ਦੇ ਵੀ ਨਹੁੰਦਰਾਂ ਮਾਰੀਆਂ ਹੋਈਆਂ ਸਨ। ਘੱਟ ਦਹੇਜ ਦੇਣ ਕਾਰਨ, ਉਸਦੀਆਂ ਦੋ ਭੈਣਾਂ, ਉਨ੍ਹਾਂ ਦੇ ਸਹੁਰਿਆਂ ਵੱਲੋਂ ਛੱਡੀਆਂ ਹੋਣ ਕਾਰਨ ਮਾਂ-ਬਾਪ ਦੀ ਦੇਹਲੀ ਮੱਲੀ ਬੈਠੀਆਂ ਸਨ। ਅਜੈ ਅਜੇ ਨੌਂਵੀਂ ਵਿੱਚ ਹੀ ਪੜ੍ਹਦਾ ਸੀ, ਜਦੋਂ ਉਸਦੀ ਸਭ ਤੋਂ ਛੋਟੀ ਭੈਣ ਰੀਨਾ, ਇੱਕ ਉਦਯੋਗਪਤੀ ਦੇ 'ਕਾਕੇ' ਸੰਜੇ ਹੱਥੋਂ ਬਲਾਤਕਾਰ ਦਾ ਸ਼ਿਕਾਰ ਹੋ ਗਈ ਸੀ। ਰਾਤ ਭਰ ਸੰਜੇ ਅਤੇ ਉਸਦੇ ਚਾਰ ਲਫੰਗੇ ਦੋਸਤਾਂ ਨੇ ਰੀਨਾ ਨੂੰ ਅਗਵਾ ਕਰਕੇ ਉਸਦਾ ਜਿਸਮ ਨੋਚਿਆ ਸੀ।

ਅਜੈ ਤਾਂ ਉਦੋਂ ਛੋਟਾ ਹੀ ਸੀ। ਉਸਦੇ ਮਾਂ-ਬਾਪ ਨੇ ਸੰਜੇ ਅਤੇ ਉਸਦੇ ਦੋਸਤਾਂ ਖਿਲਾਫ਼ ਬਲਾਤਕਾਰ ਦਾ ਕੇਸ ਦਰਜ ਕਰਵਾਉਣ ਲਈ ਬਹੁਤ ਕੋਸ਼ਿਸ਼ਾਂ ਕੀਤੀਆਂ। ਦਰ-ਦਰ ਠੋਕਰਾਂ ਖਾਧੀਆਂ। ਜਿਲ੍ਹੇ ਦੇ ਉੱਚ ਪ੍ਰਸਾਸ਼ਨਿਕ ਅਤੇ ਪੁਲਿਸ ਅਧਿਕਾਰੀਆਂ ਪਾਸ ਜਾ ਕੇ ਰੀਨਾ ਦੀ ਹਾਲਤ ਵਿਖਾਈ। ਕਈ ਸਮਾਜਿਕ ਸੰਸਥਾਵਾਂ ਅਤੇ ਰਾਜਨੀਤਕ ਪਾਰਟੀਆਂ ਨੇ ਵੀ ਰੀਨਾ ਤੇ ਹੋਏ ਜ਼ੁਲਮ ਖਿਲਾਫ ਆਵਾਜ਼ ਉਠਾਈ ਪਰ ਇਹ ਸਭ ਕੁਝ ਪੈਸੇ ਦੇ ਢੇਰ ਥੱਲੇ ਦਬ ਕੇ ਰਹਿ ਗਿਆ।

ਸੰਜੇ ਸ਼ਹਿਰ ਦੇ ਅਰਬ-ਪਤੀ ਦਾ ਲੜਕਾ ਸੀ। ਇਲਾਕੇ ਦੇ ਐਮ. ਐਲ. ਏ. ਤੋਂ ਲੈ ਕੇ ਰਾਜ ਦੇ ਮੁੱਖ ਮੰਤਰੀ ਤੱਕ ਉਸਦੀ ਪਹੁੰਚ ਸੀ। ਇਸ 'ਛੋਟੇ' ਜਿਹੇ ਕਾਰਨਾਮੇ ਨੂੰ ਦਬਾ ਦੇਣਾ ਤਾਂ ਉਸਦੀ ਖੱਬੇ ਹੱਥ ਦੀ ਖੇਡ ਸੀ। ਪੁਲਿਸ ਤੇ ਪ੍ਰਸਾਸ਼ਨ ਦੀ ਮਿਲੀ ਭੁਗਤ ਨਾਲ ਮੁੱਖ ਮੰਤਰੀ ਦੀ ਛਤਰ-ਛਾਇਆ ਹੇਠ ਇਹ ਮਾਮਲਾ ਰਫਾ-ਦਫਾ ਹੋ ਚੁੱਕਾ ਸੀ। ਭਾਵੇਂ ਅਜੈ ਉਦੋਂ ਛੋਟਾ ਸੀ। ਕੁਝ ਵੀ ਕਰਨਾ, ਉਸਦੇ ਵੱਸ ਤੋਂ ਬਾਹਰ ਦੀ ਗੱਲ ਸੀ ਪਰ ਉਹ ਸਾਰਾ

ਕੁਝ, ਰੀਨਾ ਦੇ ਜਿਸਮ ਤੇ ਪਏ ਨਿਸ਼ਾਨ, ਲੀਰੋ-ਲੀਰ ਹੋਏ ਕੱਪੜੇ, ਬੁੱਢੇ ਮਾਂ-ਬਾਪ ਦੀਆਂ ਦੁਰ-ਅਸੀਸਾਂ ਅੱਜ ਵੀ ਫਿਲਮ ਦੇ ਕਿਸੇ ਸੀਨ ਵਾਂਗ ਇਕੱਲਤਾ ਵਿੱਚ ਉਸਦੀਆਂ ਅੱਖਾਂ ਅੱਗੋਂ ਗੁਜਰ ਜਾਂਦਾ ਸੀ। ਆਪਣੀ ਭੈਣ ਦੀ ਬੇਇੱਜ਼ਤੀ ਦਾ ਬਦਲਾ ਲੈਣ ਦੀ ਇੱਕ ਸਹੁੰ ਜੋ ਉਸਨੇ ਨੌਂਵੀਂ ਜਮਾਤ ਵਿੱਚ ਪੜ੍ਹਦਿਆਂ ਆਪਣੇ ਮਨ ਵਿੱਚ ਪਾਲੀ ਸੀ, ਉਹ ਹੁਣ ਭਰ ਜਵਾਨ ਹੋਣ ਲੱਗ ਗਈ ਸੀ। ਵਿਸਫੋਟ ਕਿਸੇ ਵੇਲੇ ਵੀ ਸੰਭਵ ਸੀ। ਸੰਜੇ ਨੂੰ ਦਨਦਨਾਉਂਦੇ ਹੋਏ ਮੋਟਰ ਸਾਈਕਲ ਤੇ ਲੰਘਿਆ ਜਾਂਦਾ ਵੇਖ, ਉਸਦੇ ਸਰੀਰ ’ਚੋਂ ਇੱਕ ਲਾਟ ਜਿਹੀ ਨਿਕਲ ਜਾਂਦੀ ਸੀ ਜੋ ਭਾਂਬੜ ਬਣਨ ਲਈ ਅੰਗੜਾਈਆਂ ਲੈ ਰਹੀ ਸੀ।

ਅਜੈ ਨੂੰ ਛੁੱਟੀਆਂ ਵਿੱਚ ਕਈ ਵਾਰ ਆਪਣੇ ਪਿੰਡ ਲਹਿਰਾ ਮੁਹੱਬਤ ਜਾਣ ਦਾ ਮੌਕਾ ਮਿਲਦਾ। ਉਸ ਪਿੰਡ ਦੇ ਬਿਸਵੇਦਾਰ ਰਾਣਾ ਪ੍ਰਤਾਪ ਸਿੰਘ ਦੇ ਲੋਕਾਂ ਤੇ, ਖ਼ਾਸ ਤੌਰ ’ਤੇ ਦਲਿਤਾਂ ਅਤੇ ਕਾਸ਼ਤਕਾਰਾਂ ਤੇ ਢਾਏ ਜਾਂਦੇ ਜ਼ੁਲਮ ਸੁਣ ਕੇ ਉਸਦੇ ਲੂੰ ਕੰਡੇ ਖੜ੍ਹੇ ਹੋ ਜਾਂਦੇ। ਉਹ ਸੋਚਦਾ ਰਹਿੰਦਾ ਇਹ ਲੋਕ ਕਦ ਤੱਕ ਸੋਸ਼ਣ ਦਾ ਸ਼ਿਕਾਰ ਹੁੰਦੇ ਰਹਿਣਗੇ ? ਸਮਾਜਕ ਬਣਤਰ ਉਸਨੂੰ ਖੋਖਲੀ ਲੱਗਣ ਲੱਗ ਪਈ ਸੀ। ਸਮਾਜ ਵਿੱਚ ਪਸਰੀ ਕਾਣੀ-ਵੰਡ ਉਸਨੂੰ ਸੋਚਣ ਲਈ ਮਜ਼ਬੂਰ ਕਰਦੀ ਕਿ ਲੋਕ ਮੁਕਤੀ ਦਾ ਰਾਹ ਕੀ ਹੋ ਸਕਦਾ ਹੈ।

ਪਿੰਡ ਦੇ ਬਹੁਤੇ ਲੋਕ ਰਾਣਾ ਪ੍ਰਤਾਪ ਸਿੰਘ ਦੇ ਕਰਜਾਈ ਸਨ। ਇਸ ਕਰਜੇ ਹੇਠ ਦਬੇ ਹੋਏ ਉਹ ਉਸਦੇ ਖੇਤਾਂ ਵਿੱਚ ਬਗਾਰ ਕਰਨ ਲਈ ਮਜ਼ਬੂਰ ਸਨ। ਜੰਗੇ ਮਾੜਚੂ ਦੀ ਨੌਜਵਾਨ ਬੇਟੀ ਅਤੇ ਟੁੰਡੇ ਚਰਨੇ ਦੀ ਸੁਨੱਖੀ ਨੂੰਹ ਨੂੰ ਰਾਣਾ ਪ੍ਰਤਾਪ ਸਿੰਘ ਨੇ ਦਿਨ-ਦਿਹਾੜੇ ਹੀ ਆਪਣੀ ਹਵਸ਼ ਦਾ ਸ਼ਿਕਾਰ ਬਣਾ ਲਿਆ ਸੀ। ਸਬਰ ਦਾ ਘੁੱਟ ਭਰਕੇ, ਇਹ ਲੋਕ ਉਹ ਸਾਰਾ ਕੁਝ ਜਰ ਗਏ ਸਨ। ਪਿੰਡ ਦੇ ਪੰਜ-ਚਾਰ ਅਗਾਂਹ-ਵਧੂ ਨੌਜਵਾਨਾਂ ਨੇ ਜੇ ਇਸ ਜ਼ੁਲਮ ਦਾ ਵਿਰੋਧ ਕੀਤਾ ਤਾਂ ਉਨ੍ਹਾਂ ਨੂੰ ਰਾਣੇ ਦੇ ਗੁੰਡਿਆਂ ਹੱਥੋਂ ਕੁੱਟ ਮਾਰ ਦਾ ਸ਼ਿਕਾਰ ਹੋਣਾ ਪਿਆ। ਫਰਿਆਦ ਕਰਦੇ ਤਾਂ ਉਹ ਕਿਸ ਪਾਸ ਕਰਦੇ। ਪੁਲਿਸ-ਥਾਣਾ ਤਾਂ ਲੱਗਦਾ ਹੀ ਰਾਣੇ ਦੀ ਹਵੇਲੀ ਵਿੱਚ ਸੀ।

ਅਜੈ ਨੂੰ ਰਾਣਾ, ਸੰਜੇ.....ਵਰਗੇ ਲੋਕ ਪੂਰੀ ਦੀ ਪੂਰੀ ਇੱਕ ਜਮਾਤ ਦਿਖਾਈ ਦੇਣ ਲੱਗੇ। ਵਧੀਆ ਸਮਾਜਕ ਬਰਾਬਰੀ ਵਾਲਾ ਸਮਾਜ ਸਿਰਜਣ ਲਈ ਅਜਿਹੇ ਲੋਕਾਂ ਦਾ ਖਾਤਮਾ ਉਸਨੂੰ ਇੱਕ ਬਹੁਤ ਵੱਡੀ ਲੋੜ ਭਾਸਣ ਲੱਗੀ। ਉਸਨੇ ਅਜਿਹੇ ਬਿਸ਼ਵੇਦਾਰਾਂ, ਉਦਯੋਗਪਤੀਆਂ ਦੇ ਖਿਲਾਫ਼ ਲੋਕਾਂ



ਨੂੰ ਜਥੇਬੰਦ ਕਰਨ ਦਾ ਮਨ ਜਿਹਾ ਬਣਾ ਲਿਆ।

ਸਮਾਜ ਵਿੱਚ ਪਸਰੀ ਕਾਣੀ-ਵੰਡ, ਪੈਸੇ ਤੇ ਸੱਤਾ ਦੇ ਜੋਰ ਨਾਲ ਢਾਹੇ ਜਾਂਦੇ ਜ਼ੁਲਮਾਂ ਬਾਰੇ ਉਹ ਅਕਸਰ ਆਪਣੇ ਦੋਸਤਾਂ ਜਰਨੈਲ, ਸੁਧਾਕਰ, ਰਵੀ ਅਤੇ ਹਰਦਿਆਲ ਨਾਲ ਗੱਲਾਂ ਕਰਦਾ। ਉਹ ਵੱਖ-ਵੱਖ ਸਮਾਜਿਕ ਵਿਗਿਆਨਾਂ ਅਤੇ ਰਿਸ਼ਤਿਆਂ ਦੇ ਪ੍ਰਸੰਗ ਵਿੱਚ ਇੱਕ ਅਜਿਹਾ ਵਿਚਾਰਧਾਰਕ ਪਰਿਪੇਖ ਉਸਾਰਨ ਦਾ ਯਤਨ ਕਰਦਾ ਜਿਸ ਰਾਹੀਂ ਸਮਾਜਿਕ, ਸਾਹਿਤਕ ਅਤੇ ਰਾਜਨੀਤਕ ਖੇਤਰ ਵਿੱਚ ਸਮਾਜਵਾਦੀ ਸੋਚ ਦਾ ਪਸਾਰ ਹੋ ਸਕੇ। ਸਮਾਜਿਕ ਵਰਤਾਰੇ ਵਿੱਚ ਪੂੰਜੀ ਦੀ ਪ੍ਰਧਾਨਤਾ ਨਾਲ ਮਨੁੱਖੀ ਕਦਰਾਂ-ਕੀਮਤਾਂ ਦੇ ਨੀਵੇਂ ਹੋਏ ਗ੍ਰਾਫ ਬਾਰੇ ਉਹ ਵਿਚਾਰ-ਚਰਚਾ ਕਰਦੇ। ਸਿਹਤਮੰਦ ਕਦਰਾਂ-ਕੀਮਤਾਂ ਦੀ ਪੁਨਰ ਸਥਾਪਨਾ ਲਈ ਯਤਨਸ਼ੀਲ ਹੋਣ ਦੀਆਂ ਗੱਲਾਂ ਕਰਦੇ। ਮਾਓ ਦਾ ਇਹ ਕਥਨ ‘ਸਿਆਸੀ ਸੱਤਾ ਬੰਦੂਕ ਦੀ ਗੋਲੀ ਵਿੱਚੋਂ ਨਿਕਲਦੀ ਹੈ’, ਉਨ੍ਹਾਂ ਨੂੰ ਲੋਕ-ਮੁਕਤੀ ਦਾ ਰਾਹ ਲਗਦਾ। ਕਾਨੂ ਸਨਿਆਲ, ਜੰਗਲ ਸੰਥਾਲ ਅਤੇ ਚਾਰੂ ਮਜੂਮਦਾਰ ਵਰਗੇ ਨੇਤਾ ਉਨ੍ਹਾਂ ਨੂੰ ਇਸ ਲੋਕ-ਯੁੱਧ ਦੇ ਨਾਇਕ ਜਾਪਦੇ। ਪੱਛਮੀ ਬੰਗਾਲ ਦੇ ਦਾਰਜੀਲਿੰਗ ਜਿਲ੍ਹੇ ਦੀ ਸਿਲੀਗੁੜੀ ਸਬ-ਡਵੀਜ਼ਨ ਦੇ ਨਕਸਲਵਾੜੀ ਇਲਾਕੇ ’ਚੋਂ ਉੱਠੀ ਬਗਾਵਤੀ ਲਹਿਰ, ਉਨ੍ਹਾਂ ਨੂੰ ਲੋਕ ਰੋਹ ਦਾ ਸੰਜੀਦਾ ਰੂਪ ਜਾਪਦੀ।



# 9

ਕਾਲਜ ਵਿੱਚ ਬੀ. ਏ. ਦੇ ਪਹਿਲੇ ਭਾਗ ਵਿੱਚ ਪੜ੍ਹਦਿਆਂ, ਜਰਨੈਲ ਦਾ ਮੇਲ ਦੀਪਿਕਾ ਨਾਲ ਹੋਇਆ। ਅਮੀਰ ਪਰਿਵਾਰ ਦੀ ਲੜਕੀ ਹੋਣ ਦੇ ਬਾਵਜੂਦ ਵੀ ਉਸ ਵਿੱਚ ਹੱਦ ਦਰਜੇ ਦੀ ਸਾਧਾਰਨਤਾ ਸੀ। ਬਹੁਤ ਮਿਹਨਤੀ ਲੜਕੀ ਸੀ ਦੀਪਿਕਾ। ਦਸਵੀਂ ਕਲਾਸ ਵਿੱਚੋਂ ਜ਼ਿਲ੍ਹੇ ਵਿੱਚੋਂ ਅੱਵਲ ਰਹੀ ਸੀ। ਹੁਣ ਕਾਲਜ ਵਿੱਚ ਆ ਕੇ ਫਿਰ ਉਸਨੇ ਆਪਣਾ ਪਹਿਲਾ ਦਰਜਾ ਬਰਕਰਾਰ ਰੱਖਿਆ ਹੋਇਆ ਸੀ। ਜਰਨੈਲ ਦੂਜੇ ਨੰਬਰ ’ਤੇ ਆਉਂਦਾ। ਰਸਮੀਂ ਪੜ੍ਹਾਈ ਪੜ੍ਹਨ ਦੇ ਨਾਲ-ਨਾਲ ਉਸਨੂੰ ਸਾਹਿਤ ਪੜ੍ਹਨ ਦਾ ਬਹੁਤ ਸ਼ੌਕ ਸੀ। ਕਾਲਜ ਦੀ ਲਾਇਬ੍ਰੇਰੀ ਦੀਆਂ ਸਾਰੀਆਂ ਕਿਤਾਬਾਂ ਉਸਨੇ ਪਿਛਲੇ ਦੋ ਸਾਲਾਂ ਵਿੱਚ ਪੜ੍ਹ ਦਿੱਤੀਆਂ ਸਨ। ਉਹ ਕਵਿਤਾ ਵੀ ਲਿਖਦੀ ਸੀ ਅਤੇ ਕਾਲਜ ਦੀ ਹਰ ਪ੍ਰਤੀਯੋਗਤਾ ਵਿੱਚ ਵਧ-ਚੜ੍ਹ ਕੇ ਭਾਗ ਲੈਂਦੀ ਸੀ।

ਕਾਲਜ ਦੇ ਹੋਰ ਮੁੰਡਿਆਂ ਦੇ ਉਲਟ ਜਰਨੈਲ ਦਾ ਸਦਾ ਗੰਭੀਰ ਰਹਿਣ ਵਾਲਾ ਚਿਹਰਾ, ਉਸਨੂੰ ਬਹੁਤ ਪ੍ਰਭਾਵਿਤ ਕਰਦਾ। ਜਰਨੈਲ ਨੂੰ ਉਸਨੇ ਕਦੇ ਹੋਰ ਮੁੰਡਿਆਂ ਵਾਂਗ ਕਾਲਜ ਕੰਨਟੀਨ ਵਿੱਚ ਉੱਚੀ-ਉੱਚੀ ਠਹਾਕੇ ਮਾਰ ਕੇ ਹੱਸਦਿਆਂ ਨਹੀਂ ਸੀ ਵੇਖਿਆ। ਜਦ ਵੀ ਉਹ ਉਸਨੂੰ ਵੇਖਦੀ ਤਾਂ ਉਹ ਜਾਂ ਤਾਂ ਲਾਇਬ੍ਰੇਰੀ ਵਿੱਚ ਕੋਈ ਅਖ਼ਬਾਰ ਜਾਂ ਮੈਗਜ਼ੀਨ ਪੜ੍ਹ ਰਿਹਾ ਹੁੰਦਾ ਜਾਂ ਕਾਲਜ ਦੀ ਕਿਸੇ ਨੁੱਕਰੇ ਕਿਸੇ ਰੁੱਖ ਹੇਠ ਬੈਠਾ ਕੋਈ ਕਿਤਾਬ ਪੜ੍ਹ ਰਿਹਾ ਹੁੰਦਾ ਜਾਂ ਕਾਲਜ ਦੇ ਵਿਦਿਆਰਥੀ ਨੇਤਾ ਅਜੈ-ਘੋਸ਼ ਅਤੇ ਆਪਣੇ ਦੋ-ਚਾਰ ਮਿੱਤਰਾਂ ਨਾਲ ਕਿਸੇ ਗੰਭੀਰ ਚਰਚਾ ਵਿੱਚ ਗੁੰਮ ਹੁੰਦਾ।

ਪਿਛਲੇ ਮਹੀਨੇ ਕਾਲਜ ਦੀ ਸਾਹਿਤ ਸਭਾ ਵੱਲੋਂ ਕਰਵਾਏ ਗਏ ਕਾਵਿ-ਸਿਰਜਣ ਮੁਕਾਬਲੇ ਵਿੱਚ ਜਰਨੈਲ ਦੀ ਅੱਵਲ ਰਹੀ ਕਵਿਤਾ, “ਬਲਦਾ ਸੂਰਜ” ਨੇ ਉਸਨੂੰ ਬਹੁਤ ਪ੍ਰਭਾਵਿਤ ਕੀਤਾ। ਇਸ ਕਵਿਤਾ ਦਾ ਇੱਕ-ਇੱਕ ਅੱਖਰ ਉਸਨੂੰ ਯਾਦ ਹੋ ਗਿਆ ਸੀ। ਕਵਿਤਾ ਸੀ :

“ਮੈਂ ਇੱਕ ਦਿਨ ਪਰਤਾਂਗਾ ਜ਼ਰੂਰ
ਮੱਥੇ ’ਚ ਬਲਦਾ ਹੋਇਆ
ਸੂਰਜ ਲੈ ਕੇ
ਤੈਨੂੰ ਖੁਸ਼-ਆਮਦੀਦ ਕਹਿਣ ਲਈ
ਐ ਮੇਰੀ ਮਹਿਬੂਬ!



ਅਜੇ ਮੈਨੂੰ
ਤੇਰੇ ਡੈਡੀ ਦੇ ਧੌਲਰਾਂ ਅੱਗੇ
ਆਪਣੇ ਬਾਪੂ ਦੀ ਝੁੱਗੀ
ਬੌਣੀ ਜਾਪਦੀ ਏ
ਤੇਰੀਆਂ ਅੱਖਾਂ ’ਤੇ ਲੱਗੀ
ਕਾਲੀ ਐਨਕ ’ਚੋਂ
ਮੈਨੂੰ ਤਿੜਕਦੇ ਰੰਗ ਦਿਖਾਈ ਦਿੰਦੇ ਨੇ
ਘਰ ਦਾ ਸੱਖਣਾ ਚੁੱਲ੍ਹਾ ਝਾਤੀਆਂ ਮਾਰਦਾ
ਮਾਂ ਦੇ ਲੰਗਾਰ ਘੂਰਦੇ ਨੇ
ਬਾਪੂ ਦੇ ਮੌਰਾਂ ਤੇ ਪਏ ਅੱਟਣ
ਸ਼ਰਮਸਾਰ ਕਰਦੇ ਨੇ
ਮੈਨੂੰ ਤੇਰੀ ਭਾਵੁਕਤਾ ਤੇ
ਤਰਸ ਵੀ ਆਉਂਦਾ
ਕੀ ਇਹ ਉਲੰਘ ਸਕੇਗੀ
ਮਲਕ ਭਾਗੋ ਤੇ ਲਾਲੋ ਵਿਚਕਾਰਲਾ ਪਾੜਾ
ਕਿੰਨ੍ਹੀ ਭੋਲੀ ਹੈਂ ਤੂੰ
ਸਚਮੁੱਚ ਹੀ ਬਹੁਤ ਭੋਲੀ
ਚੱਲਣਾ ਚਾਹੁੰਦੀ ਏਂ
ਸ਼ਾਹੀ ਮਹਲਾਂ ਨੂੰ ਤਿਆਗ
ਮਾਛੀਵਾੜੇ ਦੇ ਜੰਗਲਾਂ ਵੱਲ
ਅਜੇ ਤਾਂ ਮੈਂ
ਸਿਆਲਾਂ ਦੇ ਸਿਰ ਵੱਢਣੇ ਨੇ
ਸੈਦੇ ਦੀ ਜਨੇਤ ਡੱਕਣੀ ਏ
ਕੈਦੋਂ ਦੀਆਂ ਵੱਖੀਆਂ
ਭੰਨਣੀਆਂ ਨੇ
ਉਨ੍ਹਾਂ ਗੂੰਗੇ ਗੀਤਾਂ ਨੂੰ
ਜ਼ਬਾਨ ਦੇਣੀ ਏ
ਜੋ ਤੋੜ ਸਕਣ
ਮੇਰੇ ਤੇ ਤੇਰੇ ਵਿਚਕਾਰਲੀ

ਚੀਨੀ ਦੀਵਾਰ।
ਜਾਗਦੀ ਰਹੀਂ
ਮੈਂ ਜ਼ਰੂਰ ਪਰਤਾਂਗਾ
ਮੱਥੇ 'ਚ ਬਲਦਾ ਹੋਇਆ ਸੂਰਜ ਲੈ ਕੇ
ਹੱਥਾਂ ਵਿੱਚ ਮਘਦੇ ਹੋਏ ਅੰਗਿਆਰ।"

ਇਸ ਕਵਿਤਾ ਵਿਚਲੇ ਗੰਭੀਰ ਵਿਚਾਰਾਂ ਨੇ ਦੀਪਿਕਾ ਨੂੰ ਹੋਰ ਵੀ ਪ੍ਰਭਾਵਿਤ ਕੀਤਾ। ਉਹ ਅੰਦਰੋਂ-ਅੰਦਰੀ ਜਰਨੈਲ ਨੂੰ ਪਿਆਰ ਕਰਦੀ ਸੀ ਭਾਵੇਂ ਕਿ ਖੁੱਲ੍ਹ ਕੇ ਉਸਨੇ ਕਦੇ ਇਸ ਗੱਲ ਦਾ ਉਸ ਅੱਗੇ ਪ੍ਰਗਟਾਵਾ ਨਹੀਂ ਕੀਤਾ ਸੀ।

ਸੈਂਕੜੇ ਹੀ ਨਾਵਲਾਂ, ਕਹਾਣੀਆਂ ਵਿੱਚ ਉਸਨੇ ਪੜ੍ਹਿਆ ਸੀ ਕਿ ਅਕਸਰ ਅਮੀਰੀ-ਗਰੀਬੀ ਹੀ ਦੋ ਪ੍ਰੇਮੀਆਂ ਦੇ ਮਿਲਣ ਵਿੱਚ ਬਹੁਤ ਵੱਡੀ ਰੁਕਾਵਟ ਬਣਦੀ ਹੈ। ਉਸਦੇ ਮਨ ਨੂੰ ਪਤਾ ਨਹੀਂ ਇਹ ਗੱਲ ਕਿਵੇਂ ਜਚ ਗਈ ਸੀ ਕਿ ਜਰਨੈਲ ਵੀ ਅੰਦਰੋਂ-ਅੰਦਰੀ ਉਸਨੂੰ ਪਿਆਰ ਕਰਦਾ ਹੈ। ਉਸਨੂੰ ਇਸ ਕਵਿਤਾ ਦੀ ਹਰ ਸਤਰ ਇਸ ਤਰ੍ਹਾਂ ਲੱਗਦੀ, ਜਿਵੇਂ ਕਿ ਉਹ ਵਿਸ਼ੇਸ਼ ਤੌਰ 'ਤੇ ਉਸਨੂੰ ਹੀ ਸੰਬੋਧਿਤ ਹੋਵੇ।

ਕਾਲਜ ਦੇ ਮੈਗਜ਼ੀਨ 'ਦਰਪਣ' ਦੀ ਸੰਪਾਦਕੀ ਕਰਦਿਆਂ, ਜਰਨੈਲ ਤੇ ਦੀਪਿਕਾ ਨੂੰ ਇੱਕ ਦੂਜੇ ਨੂੰ ਕਾਫੀ ਨੇੜਿਓਂ ਵਾਚਣ ਦਾ ਮੌਕਾ ਮਿਲਿਆ। ਉਨ੍ਹਾਂ ਦੇ ਵਿਚਾਰ ਇੱਕ ਦੂਸਰੇ ਨਾਲ ਬਹੁਤ ਜ਼ਿਆਦਾ ਮਿਲਦੇ ਸਨ। ਜਰਨੈਲ ਹੈਰਾਨ ਸੀ ਕਿ ਦੀਪਿਕਾ ਵਿੱਚ ਅਮੀਰੀ ਵਾਲੀ ਕੋਈ ਛੂੰ-ਫੈਹ ਨਹੀਂ ਸੀ। ਇੱਕ ਅਤਿ ਅਮੀਰ ਪਰਿਵਾਰ ਦੀ ਹੋਣ ਦੇ ਬਾਵਜੂਦ ਵੀ ਉਹ ਇੱਕ ਸੰਵੇਦਨਸ਼ੀਲ, ਗੰਭੀਰ, ਮਿਹਨਤੀ, ਸਾਦੀ ਅਤੇ ਅਗਾਂਹ-ਵਧੂ ਵਿਚਾਰਾਂ ਦੀ ਲੜਕੀ ਸੀ।

ਦੀਪਿਕਾ, ਜਰਨੈਲ ਦੇ ਘਰ ਦੀ ਹਾਲਤ ਨੂੰ ਚੰਗੀ ਤਰ੍ਹਾਂ ਗੱਲਾਂ-ਗੱਲਾਂ ਵਿੱਚੋਂ ਹੀ ਸਮਝ ਗਈ ਸੀ। ਜਰਨੈਲ ਦੇ ਪਿਤਾ ਦੇ ਕਤਲ ਅਤੇ ਘੁੰਮੇ ਵੱਲੋਂ ਲਗਾਤਾਰ ਉਸਦੇ ਪਰਿਵਾਰ ਨੂੰ ਸਤਾਉਣ ਬਾਰੇ ਸੁਣਕੇ, ਉਸਨੂੰ ਉਸਦੇ ਨਾਲ ਇੱਕ ਹਮਦਰਦੀ ਜਿਹੀ ਵੀ ਹੋ ਗਈ ਸੀ।

✪ ✪ ✪



# 10

"ਪੱਤ ਝੜੇ ਪੁਰਾਣੇ ਆ, ਰੁੱਤ ਨਵਿਆਂ ਦੀ ਆਈ ਆ। ਨਾ ਉਹ ਅਖਾੜੇ ਨਾ ਉਹ ਛਿੰਝਾਂ, ਨਾ ਉਹ ਖੁਰਾਕਾਂ ਅਤੇ ਨਾ ਉਹ ਪਹਿਲਵਾਨ। ਹੁਣ ਤਾਂ ਘੋਲਾਂ-ਕੁਸ਼ਤੀਆਂ ਦਾ ਢੋਲ ਵੱਜਦਾ ਸੁਣਨ ਨੂੰ ਹੀ ਜੀ ਤਰਸ ਗਿਆ।" ਬਾਬੇ ਵਿਰਸੇ ਨੇ ਬੋਹੜ ਥੱਲੇ ਹੋਏ ਧੂੰਏ ਉੱਤੇ ਸਣ ਕੱਢ ਕੇ ਤਲੂਣੀਆਂ ਸੁਟਦਿਆਂ ਦਿਲ ਦੀ ਭੜਾਸ ਕੱਢੀ। ਅਜਿਹੀਆਂ ਗੱਲਾਂ ਸੁਣਨ ਦੇ ਸ਼ੌਕੀਨ ਕਈ ਨੌਜਵਾਨ ਉਸਦੀਆਂ ਗੱਲਾਂ ਬੜੀ ਨੀਝ ਨਾਲ ਸੁਣ ਰਹੇ ਸਨ। ਸੋਗੀ ਲਹਿਜ਼ੇ ਵਿੱਚ ਬਾਬਾ ਗੁਜਰੇ ਹੋਏ ਦੰਗਲਾਂ ਦੀਆਂ ਗੱਲਾਂ ਸੁਣਾ ਰਿਹਾ ਸੀ।

"ਪਹਿਲਾਂ ਜਦੋਂ ਘੋਲ ਹੋਣੇ ਤਾਂ ਲੋਕਾਂ ਕਈ-ਕਈ ਦਿਨ ਪਹਿਲਾਂ ਦੋਹਰੇ-ਤੇਹਰੇ ਜੋਤਰੇ ਲਾ ਛੱਡਣੇ, ਕੱਖਾਂ ਦੀਆਂ ਭਰੀਆਂ ਦੀਆਂ ਭਰੀਆਂ ਇਕੱਠੀਆਂ ਵੱਢ ਸੁੱਟਣੀਆਂ। ਸੋਹਣੇ-ਨਵੇਂ ਕੱਪੜੇ ਸਿਵਾਉਣੇ। ਨਵੀਆਂ ਖੱਲ-ਧੌੜੀ ਦੀਆਂ ਜੁੱਤੀਆਂ ਬਣਾਉਣੀਆਂ। ਬੱਬੇਹਾਲੀ ਦੀ ਛਿੰਝ ਬਹੁਤ ਮਸ਼ਹੂਰ ਸੀ। ਬੱਬੇਹਾਲੀ ਦਾ ਸਾਈਂ ਬਹੁਤ ਸਾਫ਼ ਘੋਲ ਘੁਲਾਉਂਦਾ ਸੀ। ਕਿਸੇ ਦੀ ਰਤਾ ਜਿੰਨੀ ਰਈ ਨਹੀਂ ਸੀ ਕਰਨ ਦਿੰਦਾ ਅਤੇ ਨਾ ਹੀ ਲਾਕੜੀਆਂ ਨੂੰ ਅਖਾੜੇ ਵਿੱਚ ਫਿਰਨ ਦੀ ਆਗਿਆ ਦਿੰਦਾ ਸੀ। ਜਦੋਂ ਸਾਈ ਛਿੰਝ ਲਈ ਪੈਸੇ ਇਕੱਠੇ ਕਰਨ ਉਗਰਾਹੀ ਚੜ੍ਹਦਾ ਤਾਂ ਲੋਕ ਰੱਜ ਕੇ ਰਸਦ, ਰੁਪਈਏ ਅਤੇ ਕੱਪੜੇ ਦਿੰਦੇ। ਘੋਲ ਕਰਵਾਉਣੇ ਬੂਹੇ 'ਤੇ ਹਾਥੀ ਬੰਨ੍ਹਣ ਵਾਲੀ ਗੱਲ ਸੀ।"

"ਸੋਹਣੀ ਵਿਛੋਈਆ, ਦੌਲਾ ਜਲੰਧਰੀਆ, ਮੰਗਲ, ਸੋਹਣੀ, ਹਮੀਦਾ ਅੰਬਰ ਸਰੀਆ, ਮੀਂਹਾਂ ਘੁਮਿਆਰ ਨੂਰਪੁਰੀਆ ਬੜੇ ਨਾਮੀ ਪਹਿਲਵਾਨ ਸਨ। ਲੋਕ ਉਨ੍ਹਾਂ ਦੀ ਬਹੁਤ ਕਦਰ ਕਰਦੇ ਸਨ। ਹਰ ਪਿੰਡ ਦਾ ਪਹਿਲਵਾਨ ਉਸ ਪਿੰਡ ਦੀ ਇੱਜ਼ਤ ਦਾ ਪ੍ਰਤੀਕ ਸਮਝਿਆ ਜਾਂਦਾ ਸੀ। ਜੇ ਪਹਿਲਵਾਨ ਜਿੱਤ ਕੇ ਆਉਂਦਾ ਤਾਂ ਲੋਕਾਂ ਨੂੰ ਖੁਸ਼ੀ ਚੜ੍ਹ ਜਾਂਦੀ ਅਤੇ ਜੇ ਹਾਰ ਜਾਂਦਾ ਤਾਂ ਸਾਰੇ ਪਿੰਡ ਵਿੱਚ ਨਮੋਸ਼ੀ ਛਾ ਜਾਂਦੀ।"

"ਹੁਣ ਤਾਂ ਲੋਕਾਂ ਦੇ ਸ਼ੌਕ ਹੀ ਪੁੱਠੇ ਹੋ ਗਏ। ਨੌਜਵਾਨ ਗੰਦੇ ਗੀਤ ਸੁਣਦੇ ਰਹਿੰਦੇ ਨੇ। ਲੋਕ ਲਾਲਚਾਂ ਨੇ ਪੱਟ ਸੁੱਟੇ ਨੇ। ਦੁੱਧ ਸਾਰਾ ਵਿਕ ਕੇ ਸ਼ਹਿਰਾਂ 'ਚ ਚਲਾ ਜਾਂਦਾ। ਜੇ ਲੋਕਾਂ ਵਿੱਚ ਘੋਲਾਂ ਦਾ ਸ਼ੌਕ ਬਾਕੀ ਹੋਵੇ ਤਾਂ ਅਖੀਰੀ ਸਮੇਂ ਪਹਿਲਵਾਨਾਂ ਦਾ ਇਹ ਹਾਲ ਕਿਉਂ ਹੋਵੇ ? ਮੈਂ ਸੁਣਿਆ

ਪਾਕਿਸਤਾਨ ਵਿੱਚ ਗਾਮੇ ਦਾ ਮੰਦਾ ਹਾਲ ਹੈ। ਘੁਲਣ ਦਾ, ਛਾਲ ਮਾਰਨ ਦਾ, ਕਬੱਡੀ ਖੇਡਣ ਦਾ, ਗੱਲ ਕੀ ਚੰਗੇ ਚੰਗੇ ਸਾਰੇ ਸ਼ੌਕ ਅਲੋਪ ਹੋ ਗਏ। ਕਿਧਰੇ ਖੰਭ ਲਾ ਕੇ ਹੀ ਉੱਡ ਗਏ। ਹੁਣ ਤਾਂ ਆਹ ਗਲੀਆਂ ਦੇ ਮੋੜਾਂ ਤੇ ਖੜ੍ਹਣ ਵਾਲੇ ਕਾਗਜ਼ੀ ਪਹਿਲਵਾਨ ਸ਼ਰਾਬ ਪੀਣ, ਜਰਦਾ ਲਾਉਣ, ਗੰਦੇ ਗੀਤ ਸੁਣਨ, ਕੁੜੀਆਂ ਛੇੜਨ ਤੋਂ ਅੱਗੇ ਨਹੀਂ ਵਧਦੇ। ਚਲੋ ਠੀਕ ਹੈ ਜੋ ਹੋ ਰਿਹਾ। ਸਮੇਂ ਦੀ ਚਾਲ ਹੈ। ਰੱਬ ਨੂੰ ਤਾਂ ਇਹ ਟੱਬ ਹੀ ਸਮਝਦੇ ਆ।"

ਬਾਬਾ ਅਜੇ ਇਹ ਗੱਲਾਂ ਕਰ ਹੀ ਰਿਹਾ ਸੀ ਕਿ ਦੂਰ ਪਿੰਡ ਦੇ ਵਿਚਕਾਰਲੇ ਪਾਸਿਓਂ ਗੋਲੀਆਂ ਚੱਲਣ ਦੀਆਂ ਆਵਾਜ਼ਾਂ ਸੁਣਾਈ ਦੇਣ ਲੱਗੀਆਂ। ਉੱਚੀ-ਉੱਚੀ ਕੁੱਤੇ ਭੌਂਕਣ ਲੱਗੇ। ਪਲਾਂ ਵਿੱਚ ਹੀ ਪਿੰਡ ਵਿੱਚ ਸੰਨਾਟਾ ਛਾ ਗਿਆ। ਪਿੰਡ ਵਿੱਚ ਇਹ ਗੱਲ ਜੰਗਲ ਦੀ ਅੱਗ ਵਾਂਗ ਫੈਲ ਗਈ ਕਿ ਦੋ ਮੋਟਰ-ਸਾਈਕਲਾਂ ਤੇ ਸਵਾਰ ਚਾਰ ਨੌਜਵਾਨਾਂ ਨੇ ਪਿੰਡ ਦੇ ਸਰਪੰਚ ਲੱਖਾ ਸਿੰਘ ਅਤੇ ਉਸਦੇ ਪਾਲਤੂ ਗੁੰਡੇ ਘੁੰਮੇ ਦਾ ਕਤਲ ਕਰ ਦਿੱਤਾ। ਦੋਵਾਂ ਦੇ ਸਰੀਰ ਸੜਕ ਤੇ ਠੰਢੇ ਹੋਏ ਪਏ ਸਨ।

ਕਤਲ ਕਰਨ ਵਾਲੇ ਨੌਜਵਾਨ ਉੱਚੀ-ਉੱਚੀ ਨਾਹਰੇ ਲਾ ਰਹੇ ਸਨ 'ਨਕਸਲਵਾੜੀ-ਜ਼ਿੰਦਾਬਾਦ' 'ਸਰਮਾਏਦਾਰ ਟੋਡੀ-ਮੁਰਦਾਬਾਦ' ਲੱਖੇ ਤੇ ਘੁੰਮੇ ਦੇ ਕਤਲ ਨਾਲ ਜਿੱਥੇ ਉਨ੍ਹਾਂ ਦੀ ਜੁੰਡਲੀ ਦੇ ਹੋਰ ਹਮਜੋਲੀਆਂ ਨੂੰ ਹੱਥਾਂ-ਪੈਰਾਂ ਦੀ ਪੈ ਗਈ, ਉੱਥੇ ਪਿੰਡ ਦੇ ਸੈਂਕੜੇ ਉਨ੍ਹਾਂ ਲੋਕਾਂ ਨੇ ਰਾਹਤ ਵੀ ਮਹਿਸੂਸ ਕੀਤੀ ਜੋ ਹੁਣ ਤੱਕ ਲੱਖੇ ਤੇ ਘੁੰਮੇ ਦੇ ਜ਼ੁਲਮ ਦਾ ਸ਼ਿਕਾਰ ਹੋਏ ਸਨ। ਨਜਾਇਜ਼ ਕਬਜ਼ੇ ਕਰਨੇ, ਗਰੀਬਾਂ ਦੀਆਂ ਧੀਆਂ-ਭੈਣਾਂ ਨਾਲ ਕੁਕਰਮ ਕਰਨੇ, ਭੁੱਕੀ-ਅਫੀਮ-ਸ਼ਰਾਬ-ਡੋਡੇ ਵੇਚਣੇ, ਇਹ ਤਾਂ ਜਿਵੇਂ ਉਨ੍ਹਾਂ ਦਾ ਨਿੱਤ ਦਾ ਕਰਮ ਸੀ।

ਜਦ ਇਹ ਗੱਲ ਪੁਜਦੀ-ਪੁਜਦੀ ਬਾਬੇ ਵਿਰਸੇ ਪਾਸ ਪੁੱਜੀ ਤਾਂ ਉਸਨੇ ਵੀ ਕਿਹਾ ਕਿ ਧੰਨ ਹਨ ਉਹ ਨੌਜਵਾਨ, ਜਿਨ੍ਹਾਂ ਨੇ ਸਮਾਜ ਦੇ ਇਨ੍ਹਾਂ ਗੰਦੇ ਕੀੜਿਆਂ ਨੂੰ ਰੂੰ ਦੇ ਫੰਬੇ ਵਾਂਗ ਉਡਾਇਆ ਹੈ। ਇਸ ਕਤਲ ਨਾਲ ਪਿੰਡ ਦੇ ਆਮ ਲੋਕ ਭਾਵੇਂ ਬਾਹਰੋਂ ਸਹਿਮੇ ਹੋਏ ਸਨ, ਪਰ ਅੰਦਰੋਂ ਉਹ ਖੁਸ਼ ਸਨ। ਕਈ ਤਾਂ ਬਾਬੇ ਵਿਰਸੇ ਵਾਂਗ ਖੁੱਲ੍ਹ ਕੇ ਇਸ ਕੰਮ ਦੀ ਪ੍ਰਸ਼ੰਸਾ ਵੀ ਕਰਦੇ ਸਨ। ਘੁੰਮੇ ਦੀ ਬਦਨੀਤੀ ਦਾ ਸ਼ਿਕਾਰ ਹੋਣ ਤੋਂ ਬਚੀ ਹਰਜਾਪ ਨੇ ਵੀ ਸੁੱਖ ਦਾ ਸਾਹ ਲਿਆ।





# 11

ਲੱਖਾ ਸਿੰਘ ਅਤੇ ਘੁੰਮੇ ਦੇ ਕਤਲ ਦੇ ਸੰਬੰਧ ਵਿੱਚ ਉਨ੍ਹਾਂ ਦੇ ਪਰਿਵਾਰਾਂ ਦੀ ਸ਼ੱਕ ਦੀ ਸੂਈ ਸਭ ਤੋਂ ਪਹਿਲਾਂ ਹਰਜਾਪ ਦੇ ਕਾਲਜ ਪੜ੍ਹਦੇ ਲੜਕੇ ਜਰਨੈਲ ਤੇ ਗਈ। ਕਾਲਜ ਵਿਚਲੀ ਵਿਦਿਆਰਥੀ ਯੂਨੀਅਨ ਦਾ ਨੇਤਾ ਹੋਣ ਕਾਰਨ ਉਹ ਪਹਿਲਾਂ ਵੀ ਪੁਲਿਸ ਦੀਆਂ ਨਿਗਾਹਾਂ ਵਿੱਚ ਰੜਕਦਾ ਸੀ। ਉਸਦੀ ਯੂਨੀਅਨ ਨੇ ਹਰ ਪੁਲਿਸ ਵਧੀਕੀ ਦਾ ਡਟਵਾਂ ਵਿਰੋਧ ਕੀਤਾ ਸੀ। ਪਿਛਲੇ ਮਹੀਨੇ ਡੀ. ਐਸ. ਪੀ. ਸਿੱਧੂ ਵੱਲੋਂ ਇੱਕ ਦਲਿਤ ਔਰਤ ਨਾਲ ਬਲਾਤਕਾਰ ਕੀਤੇ ਜਾਣ ਦੇ ਮਾਮਲੇ ਨੂੰ ਲੈ ਕੇ, ਜਰਨੈਲ ਹੁਰਾਂ ਦੀ ਯੂਨੀਅਨ ਨੇ ਉਸ ਵਿਰੁੱਧ ਰੋਹ ਭਰਪੂਰ ਮੁਜਾਹਰਾ ਵੀ ਕੀਤਾ ਸੀ। ਸਰਕਾਰੀ ਜਬਰ ਵਿਰੋਧੀ ਫਰੰਟ ਦਾ ਮੈਂਬਰ ਹੋਣ ਕਰਕੇ ਵੀ ਉਹ ਪੁਲਿਸ ਦੀ ਨਿਗਾਹ ਵਿੱਚ ਸੀ।

ਪੁਲਿਸ ਜਰਨੈਲ ਦੀਆਂ ਵਧਦੀਆਂ ਲੋਕ-ਪੱਖੀ ਸਰਗਰਮੀਆਂ ਨੂੰ ਠੱਲ੍ਹ ਪਾਉਣ ਲਈ ਸਮੇਂ ਦੀ ਤਲਾਸ਼ ਵਿੱਚ ਸੀ। ਉਹ ਉਸਨੂੰ ਉਲਝਾਉਣਾ ਚਾਹੁੰਦੀ ਸੀ। ਲੱਖੇ ਤੇ ਘੁੰਮੇ ਦੇ ਕਤਲ ਵਾਲੀ ਘਟਨਾ ਉਸ ਲਈ ਸੋਨੇ ਤੇ ਸੁਹਾਗੇ ਵਾਂਗ ਸਿੱਧ ਹੋਈ। ਇਸ ਕਤਲ ਦੇ ਸੰਬੰਧ ਵਿੱਚ ਉਸਨੇ ਜਰਨੈਲ ਤੇ ਉਸਦੇ ਸਾਥੀਆਂ ਦੀ ਤਲਾਸ਼ ਕਰਨੀ ਸ਼ੁਰੂ ਕਰ ਦਿੱਤੀ। ਘਰ ਵਿੱਚ ਕਈ ਗੇੜੇ ਮਾਰ ਕੇ ਪੁਲਿਸ ਨੇ ਹਰਜਾਪ ਨੂੰ ਜਰਨੈਲ ਦਾ ਅਤਾ-ਪਤਾ ਦੱਸਣ ਲਈ ਪ੍ਰੇਸ਼ਾਨ ਕੀਤਾ। ਬਾਬੇ ਵਿਰਸੇ ਅਤੇ ਮਾਸਟਰ ਸੁਖਵੀਰ ਸਿੰਘ ਨੂੰ ਵੀ ਪੁਲਿਸ ਨੇ ਤੰਗ ਕਰਨਾ ਸ਼ੁਰੂ ਕੀਤਾ ਕਿਉਂਕਿ ਜਦੋਂ ਵੀ ਜਰਨੈਲ ਪਿੰਡ ਆਉਂਦਾ ਸੀ ਤਾਂ ਉਹ ਉਨ੍ਹਾਂ ਪਾਸ ਹੀ ਬੈਠਦਾ-ਉਠਦਾ ਸੀ। ਉਨ੍ਹਾਂ ਨਾਲ ਉਸਦੀ ਬਹੁਤ ਜਿਆਦਾ ਵਿਚਾਰਧਾਰਕ ਸਾਂਝ ਸੀ।

ਇੱਕ ਦਿਨ ਸਵੇਰੇ ਕਾਲਜ ਦੇ ਗੇਟ ਤੋਂ ਪੁਲਿਸ ਨੇ ਜਰਨੈਲ, ਅਜੈ ਅਤੇ ਉਨ੍ਹਾਂ ਦੇ ਇੱਕ ਹੋਰ ਸਾਥੀ ਰੋਹਿਤ ਨੂੰ ਚੁੱਕ ਲਿਆ ਅਤੇ ਥਾਣੇ ਲਿਜਾ ਕੇ ਉਨ੍ਹਾਂ ਤੇ ਅੰਨ੍ਹੇਵਾਹ ਤਸ਼ੱਦਦ ਕੀਤਾ।

ਆਪਣੀ ਢਿਲਕਵੀਂ ਪੈਂਟ ਨੂੰ ਠੀਕ ਕਰਦਾ ਐਸ. ਐਚ. ਓ. ਨਾਹਰ ਸਿੰਘ ਗੜਕ ਰਿਹਾ ਸੀ, "ਤੁਸੀਂ ਈ ਓ, ਓਏ ਸਾਡੇ ਯਾਰ ਲੱਖਾ ਸਿੰਘ ਅਤੇ ਘੁੰਮਾ ਸਿੰਘ ਦੇ ਕਾਤਲ। ਵੱਡੇ ਨਕਸਲੀਏ। ਹੂੰ, ਕਹਿੰਦੇ ਅਸੀਂ ਇਨਕਲਾਬ ਲੈ ਕੇ ਆਉਣਾ। ਇਨਕਲਾਬ ਤਾਂ ਮੈਂ ਹੁਣ ਸੋਡੇ ਹੱਡਾਂ 'ਚੋਂ ਕੱਢੂੰ। ਹੂੰ.....ਤੁਸੀਂ ਤਾਂ ਕੀ ਸੋਡੇ ਵੱਡੇ-ਵਡੇਰੇ ਵੀ ਮੰਨਣਗੇ ਕਿ ਕਤਲ ਅਸੀਂ ਕੀਤਾ।"

ਨਾਹਰ ਸਿੰਘ ਦੀਆਂ ਵਿਅੰਗਆਤਮਕ ਗੱਲਾਂ ਦਾ ਜਵਾਬ ਦਿੰਦਾ ਹੋਇਆ ਜਰਨੈਲ ਵੀ ਬੁੜਕ ਰਿਹਾ ਸੀ, "ਸਾਡਾ ਇਸ ਕਤਲ ਨਾਲ ਕੋਈ ਸੰਬੰਧ ਨਹੀਂ। ਅਸੀਂ ਇਹ ਕਤਲ ਨਹੀਂ ਕੀਤਾ। ਹਾਂ ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਲੱਖਾ ਸਿੰਘ ਤੇ ਘੁੰਮਾ ਸਮਾਜ ਵਿੱਚ ਪਲ਼ ਰਹੇ ਗੰਦੇ ਕੀੜੇ ਸਨ। ਲੁਟੇਰੇ ਸਨ.....ਪੁਲਿਸ ਟਾਊਟ ਸਨ.....ਜ਼ਾਲਮ ਸਨ.....। ਜਿਸਨੇ ਵੀ ਉਨ੍ਹਾਂ ਦਾ ਕਤਲ ਕੀਤਾ, ਉਸਨੇ ਇੱਕ ਵਧੀਆ ਨੇਕ ਕਾਰਜ ਕੀਤਾ।

ਠਾਣੇਦਾਰ ਸਾਹਿਬ, ਤੁਹਾਡੇ ਪਾਈ ਹੋਈ ਕਾਨੂੰਨ ਦੀ ਇਹ ਵਰਦੀ ਵੀ ਮੰਗ ਕਰਦੀ ਹੈ ਕਿ ਤੁਸੀਂ ਅਜਿਹੇ ਸਮਾਜਿਕ ਕੀੜਿਆਂ ਨੂੰ ਬੁਰੇ ਕੁਕਰਮਾਂ ਤੋਂ ਰੋਕਣ ਲਈ ਨੱਥ ਪਾਵੋ। ਪਰ ਤੁਸੀਂ ਤਾਂ ਉਨ੍ਹਾਂ ਨੂੰ ਸਹਿ ਦਿੰਦੇ ਹੋ। ਸਿਰਫ ਪੈਸਾ ਇਕੱਠਾ ਕਰਨ ਦੀ ਦੌੜ ਵਿੱਚ ਤੁਸੀਂ ਅਜਿਹੇ ਲੋਕਾਂ ਨੂੰ ਬਲੈਕ ਕਰਨ, ਨਜਾਇਜ਼ ਕਬਜ਼ੇ ਕਰਨ, ਨਸ਼ੇ ਵੇਚਣ ਦੀਆਂ ਖੁੱਲ੍ਹਾਂ ਦਿੰਦੇ ਹੋ। ਤੁਹਾਡੀ ਜ਼ਮੀਰ ਮਰ ਚੁੱਕੀ ਹੈ। ਤੁਸੀਂ ਇਸ ਵਰਦੀ ਦੇ ਕਾਬਲ ਨਹੀਂ। ਰਹੀ ਗੱਲ ਨਕਸਲੀਆਂ ਦੀ......ਨਕਸਲੀਏ ਤਾਂ ਉਹ ਜਾਂਬਾਜ਼ ਯੋਧੇ ਹਨ ਜੋ ਆਪਣੇ ਘਰ ਦੇ ਚਿਰਾਗ ਗੁੱਲ ਕਰਕੇ, ਦੂਸਰਿਆਂ ਦੇ ਘਰਾਂ ਨੂੰ ਰੌਸ਼ਨ ਕਰਨ ਲਈ ਤਹੱਈਆ ਕਰ ਰਹੇ ਹਨ। ਸਮਾਜਿਕ ਗੰਦ ਨੂੰ ਚੁਣ-ਚੁਣ ਕੇ ਸਾਫ ਕਰ ਰਹੇ ਹਨ। ਤੁਹਾਡੇ ਕਹਿਣ ਨਾਲ ਉਹ ਦਹਿਸ਼ਤ-ਪਸੰਦ ਨਹੀਂ ਬਣਦੇ। ਉਹ ਤਾਂ ਮਨੁੱਖਤਾ ਦੇ ਸੱਚੇ ਪੁਜਾਰੀ ਹਨ।

ਮੇਰੀ ਵੇਖਣ, ਪਰਖਣ ਤੇ ਸੋਚਣ ਸਮਝਣ ਦੀ ਸ਼ਕਤੀ ਮੈਨੂੰ ਦੱਸ ਰਹੀ ਹੈ ਕਿ ਇਹ ਦੁਨੀਆ ਦੋ ਧੜਿਆਂ ਵਿੱਚ ਵੰਡੀ ਹੋਈ ਹੈ। ਇੱਕ ਮਿਹਨਤਕਸ਼ ਜਮਾਤ ਹੈ ਅਤੇ ਦੂਸਰੀ ਲੁਟੇਰੀ ਜਮਾਤ। ਲੁਟੇਰੀ ਜਮਾਤ ਲੁੱਟਣ ਖੋਹਣ ਦੀ ਹਵਸ਼ ਵਿੱਚ ਇੰਨੀ ਅੱਗੇ ਲੰਘ ਗਈ ਹੈ ਕਿ ਉਹ ਇਸ ਸਿਲਸਿਲੇ ਵਿੱਚ ਧਰਤੀ ਦੀਆਂ ਰਗਾਂ ਵਿੱਚ ਬਾਰੂਦ ਵਿਛਾਈ ਬੈਠੀ ਹੈ। ਇਸ ਸੰਦਰਭ ਵਿੱਚ ਹਰ ਮਾਨਵਤਾ ਪੁਜਾਰੀ ਦਾ ਫਰਜ਼ ਬਣਦਾ ਹੈ ਕਿ ਉਸ ਲੁਟੇਰੀ ਜਮਾਤ ਖਿਲਾਫ਼ ਲੜਿਆ ਜਾਵੇ। ਇਹੀ ਕੰਮ ਨਕਸਲੀ ਯੋਧੇ ਕਰ ਰਹੇ ਹਨ।"

ਜਰਨੈਲ ਦੀਆਂ ਖਰੀਆਂ ਖਰੀਆਂ ਗੱਲਾਂ ਸੁਣਕੇ ਠਾਣੇਦਾਰ ਨਾਹਰ ਸਿੰਘ ਅੱਗ ਬਬੂਲਾ ਹੋ ਉਠਿਆ। "ਇਹਨੂੰ ਤਾਂ ਸਾਲੇ ਨੂੰ ਕੋਈ ਲੇਖਕ ਹੋਣਾ ਚਾਹੀਦਾ ਸੀ। ਲੰਮਾ ਪਾ ਲੈਵੋ ਇਸਨੂੰ, ਕੱਢੋ ਇਸਦੀ ਸਾਲੇ ਦੀ ਅੱਜ ਸਾਰੀ ਫ਼ਿਲਾਸਫੀ।"

ਠਾਣੇਦਾਰ ਦਾ ਹੁਕਮ ਸੁਣਦਿਆਂ ਹੀ ਸਿਪਾਹੀਆਂ ਨੇ ਜਰਨੈਲ 'ਤੇ



ਬੈਂਤ ਵਰਾਉਣੇ ਸ਼ੁਰੂ ਕਰ ਦਿੱਤੇ। ਉਹ ਸਿਦਕੀ ਸੱਚਾ ਯੋਧਾ ਇਸ ਜ਼ੁਲਮ ਅੱਗੇ ਡੋਲਿਆ ਨਹੀਂ। ਉਸਦੀ ਬੇਖ਼ੌਫ ਆਵਾਜ਼ ਭ੍ਰਿਸ਼ਟ ਰਾਜਨੀਤੀ, ਭ੍ਰਿਸ਼ਟ ਪੁਲਿਸ ਅਤੇ ਭ੍ਰਿਸ਼ਟ ਸਮਾਜ ਨੂੰ ਲਾਹਨਤਾਂ ਪਾਉਂਦੀ ਰਹੀ।

ਨਕਸਲੀਆਂ ਬਾਰੇ ਠਾਣੇਦਾਰ ਨਾਹਰ ਸਿੰਘ ਦਾ ਚੱਲਵਾਂ ਜਿਹਾ ਵਿਚਾਰ ਸੀ ਕਿ ਇਹ ਨਕਸਲੀਏ ਦਹਿਸ਼ਤ-ਪਸੰਦ ਹਨ। ਅਮੀਰਾਂ ਨੂੰ ਕਤਲ ਕਰਦੇ ਹਨ। ਕਿਸੇ ਕਾਨੂੰਨ ਜਾਂ ਹਕੂਮਤ ਦੀ ਪ੍ਰਵਾਹ ਨਹੀਂ ਕਰਦੇ। ਇਹ ਅਮਨ-ਕਾਨੂੰਨ, ਸਰਮਾਏਦਾਰੀ ਤੇ ਦੇਸ਼ ਦੇ ਬਹੁਤ ਹੀ ਖ਼ਤਰਨਾਕ ਮੁਜਰਿਮ ਹਨ। ਜਰਨੈਲ ਤੇ ਬੇਤਹਾਸ਼ਾ ਜ਼ੁਲਮ ਕਰਕੇ ਉਹ ਆਪਣੇ ਆਪ ਨੂੰ ਦੇਸ਼-ਭਗਤ ਤੇ ਬਹਾਦਰ ਸਿੱਧ ਕਰਨਾ ਚਾਹੁੰਦਾ ਸੀ।



## 12

ਹਰਜਾਪ ਨੇ ਜਦ ਜਰਨੈਲ ਦੀ ਗ੍ਰਿਫ਼ਤਾਰੀ ਦੀ ਖ਼ਬਰ ਸੁਣੀ ਤਾਂ ਉਸਦੇ ਪੈਰਾਂ ਥੱਲੋਂ ਜ਼ਮੀਨ ਖਿਸਕ ਗਈ। ਲੱਖੇ ਤੇ ਘੁੰਮੇ ਦੇ ਕਤਲ ਦੀ ਸਾਰੀ ਖੁਸ਼ੀ ਗ਼ਮਾਂ ਵਿੱਚ ਬਦਲ ਗਈ। ਇਹ ਵਿਚਾਰ ਸੋਚ ਕੇ ਉਹ ਕੰਬ ਗਈ ਕਿ ਜਿਸ ਜਰਨੈਲ ਨੂੰ ਉਹ ਅਫ਼ਸਰੀ ਦੀ ਵੱਡੀ ਕੁਰਸੀ ਤੇ ਬੈਠਿਆਂ ਵੇਖਣਾ ਚਾਹੁੰਦੀ ਸੀ, ਉਹ ਜਰਨੈਲ ਅੱਜ ਪੁਲਿਸ ਦੀ ਹਿਰਾਸਤ ਵਿੱਚ ਹੈ।

ਉਹ ਸੋਚਣ ਲੱਗੀ ਕਿ ਮੈਂ ਤਾਂ ਜਰਨੈਲ ਨੂੰ, ਉਸ ਦੇ ਨਾਲ ਅਤੇ ਉਸਦੇ ਪਰਿਵਾਰ ਨਾਲ ਘੁੰਮੇ ਦੇ ਲੱਖੇ ਵੱਲੋਂ ਕੀਤੇ ਧੱਕਿਆਂ ਬਾਰੇ ਕਦੇ ਵੀ ਨਹੀਂ ਦੱਸਿਆ ਸੀ। ਫਿਰ ਜਰਨੈਲ ਨੇ ਉਨ੍ਹਾਂ ਨੂੰ ਕਿਵੇਂ ਕਤਲ ਕਰ ਦਿੱਤਾ।

ਫਿਰ ਉਹ ਆਪੇ ਬੁੜ-ਬੁੜਾਉਣ ਲੱਗੀ ਕਿ ਉਸਦਾ ਜਰਨੈਲ ਕਾਤਲ ਨਹੀਂ ਹੋ ਸਕਦਾ। ਜਰਨੈਲ ਕਿਸੇ ਦਾ ਕਤਲ ਨਹੀਂ ਕਰ ਸਕਦਾ। ਇਹ ਕਿਸੇ ਦੀ ਸਾਜਿਸ਼ ਹੈ। ਕਿਸੇ ਨੇ ਜਰਨੈਲ ਤੇ ਝੂਠਾ ਦੋਸ਼ ਲਾ ਕੇ ਉਸਨੂੰ ਫੜ੍ਹਾਉਣ ਦੀ ਚਾਲ ਖੇਡੀ ਹੈ। ਅਜਿਹਾ ਕਰਨ ਵਾਲਾ ਕੋਈ ਸਾਡੇ ਪਰਿਵਾਰ ਦਾ ਦੁਸ਼ਮਣ ਹੀ ਹੋ ਸਕਦਾ ਹੈ।

ਜਦ ਹਰਜਾਪ ਨੂੰ ਇਹ ਖਬਰ ਮਿਲੀ ਸੀ ਤਾਂ ਕਾਫੀ ਰਾਤ ਹੋ ਚੁੱਕੀ ਸੀ। ਉਹ ਕਿਤੇ ਇਕੱਲੀ ਇੰਨ੍ਹੇ ਹਨੇਰੇ ਜਾ ਆ ਨਹੀਂ ਸਕਦੀ ਸੀ। ਸਵੇਰੇ ਉੱਠ ਕੇ ਉਸ ਨੇ ਇਸ ਸਾਰੀ ਘਟਨਾ ਬਾਰੇ ਬਾਬਾ ਵਿਰਸਾ ਸਿੰਘ ਅਤੇ ਮਾਸਟਰ ਸੁਖਵੀਰ ਨਾਲ ਵਿਚਾਰ ਕਰਨ ਦਾ ਮਨ ਬਣਾਇਆ। ਇਨ੍ਹਾਂ ਦੋਨਾਂ ਨੂੰ ਉਹ ਆਪਣੇ ਪਰਿਵਾਰ ਦੇ ਸਭ ਤੋਂ ਵੱਡੇ ਸ਼ੁਭਚਿੰਤਕ ਸਮਝਦੀ ਸੀ। ਹਰ ਦੁੱਖ-ਸੁੱਖ ਦੀ ਘੜੀ ਵਿੱਚ ਇਨ੍ਹਾਂ ਦੋਵਾਂ ਨੇ ਹੀ ਹਰ ਕਦਮ ਤੇ ਉਸਦੀ ਅਗਵਾਈ ਕੀਤੀ ਸੀ।

ਸਾਰੀ ਰਾਤ ਤਰ੍ਹਾਂ-ਤਰ੍ਹਾਂ ਦੇ ਵਿਚਾਰ ਉਸਦੇ ਮਨ ਵਿੱਚ ਆਉਂਦੇ ਰਹੇ। ਬੀਤੇ ਦੀਆਂ ਸਾਰੀਆਂ ਘਟਨਾਵਾਂ, ਮਾਂ ਦੀ ਮੌਤ, ਮਾਮੀਆਂ ਦਾ ਭੈੜਾ ਸਲੂਕ, ਸੰਤ ਸਿੰਘ ਨਾਲ ਵਿਆਹ, ਸੰਤ ਸਿੰਘ ਦੀ ਮੌਤ, ਘੁੰਮੇ ਵੱਲੋਂ ਉਸਦਾ ਲਿੰਗਕ ਸ਼ੋਸਣ ਕਰਨ ਦੀਆਂ ਕੋਸ਼ਿਸ਼ਾਂ, ਬਦਮਾਸ਼ ਔਰਤ ਸੀਤੋ ਦੀਆਂ ਫਫੇ ਕੁੱਟਣੀਆਂ ਗੱਲਾਂ, ਘੁੰਮੇ ਤੇ ਲੱਖੇ ਵੱਲੋਂ ਉਸਦੀ ਜ਼ਮੀਨ ਤੇ ਕਾਬਜ਼ ਹੋਣ ਦੀਆਂ ਕੋਸ਼ਿਸ਼ਾਂ ਅਤੇ ਬਾਬੇ ਵਿਰਸੇ ਦੀਆਂ ਨਸੀਹਤਾਂ, ਇੱਕ-ਇੱਕ ਕਰ ਕੇ ਫਿਲਮ ਦੇ ਦ੍ਰਿਸ਼ਾਂ ਵਾਂਗ ਉਸਦੀਆਂ ਅੱਖਾਂ ਅੱਗੋਂ ਲੰਘ ਰਹੀਆਂ ਸਨ। ਉਹ ਇੱਕ ਦਲੇਰ ਔਰਤ



ਸੀ। ਜ਼ਿੰਦਗੀ ਦੀ ਹਰ ਮੁਸੀਬਤ 'ਚੋਂ ਹੁਣ ਤੱਕ ਉਹ ਸਫਲ ਹੋ ਕੇ ਨਿਕਲੀ ਸੀ। ਇਸ ਨਵੀਂ ਪਈ ਬਿਪਤਾ ਬਾਰੇ ਤਾਂ ਉਸਨੇ ਕਦੇ ਸੋਚਿਆ ਤੱਕ ਵੀ ਨਹੀਂ ਸੀ।

ਸਵੇਰੇ ਚਾਰ ਵਜੇ ਉੱਠ ਕੇ ਉਸਨੇ ਘਰ ਦੇ ਛੋਟੇ ਮੋਟੇ ਘਰੇਲੂ ਕੰਮ ਸੰਵਾਰੇ। ਪਸ਼ੂਆਂ ਨੂੰ ਕੱਖ ਪਾਏ। ਧਾਰਾਂ ਚੋਈਆਂ। ਸੀਰੀ ਤੇ ਪਾਲੀ ਵਾਸਤੇ ਚਾਹ ਬਣਾ ਕੇ ਉਹ ਬਾਬਾ ਵਿਰਸਾ ਸਿੰਘ ਦੇ ਘਰ ਵੱਲ ਚੱਲ ਪਈ। ਜਦ ਉਸਨੇ ਬਾਬਾ ਵਿਰਸਾ ਸਿੰਘ ਨੂੰ ਇਹ ਸਾਰੀ ਗੱਲ ਦੱਸੀ ਤਾਂ ਉਹ ਇਕਦਮ ਠਠੰਬਰ ਕੇ ਰਹਿ ਗਿਆ। ਉਹ ਝੱਟ ਸਮਝ ਗਿਆ ਕਿ ਇਹ ਸਭ ਸ਼ਰਾਰਤ ਲੱਖਾ ਸਿੰਘ ਦੇ ਵੱਡੇ ਮੁੰਡੇ ਦਰਸ਼ਨ ਸਿੰਘ ਦੀ ਹੋ ਸਕਦੀ ਹੈ। ਲੱਖਾ ਸਿੰਘ ਆਪਣੇ ਜਿਉਂਦੇ ਜੀਅ ਦਰਸ਼ਨ ਨੂੰ ਜ਼ਮੀਨ ਵੰਡ ਕੇ ਨਹੀਂ ਦੇ ਰਿਹਾ ਸੀ। ਭਾੜੇ ਦੇ ਟੱਟੂਆਂ ਤੋਂ ਲੱਖੇ ਨੂੰ ਮਰਵਾ ਕੇ ਉਸਨੇ ਪਿੰਡ ਦੇ ਇਲਾਕੇ ਵਿੱਚ ਇਹ ਗੱਲ ਘੁਮਾ ਦਿੱਤੀ ਸੀ ਕਿ ਇਹ ਕਾਰਾ ਨਕਸਲੀਆਂ ਦਾ ਹੈ। ਹੁਣ ਉਹ ਪੁਲਿਸ ਨੂੰ ਪੈਸੇ ਦੇ ਕੇ ਇਸ ਕੇਸ ਵਿੱਚ ਜਰਨੈਲ ਸਿੰਘ ਅਤੇ ਅਜੈ ਘੋਸ਼ ਨੂੰ ਉਲਝਾ ਕੇ ਉਹਨਾਂ ਦੇ ਖੰਭ ਕੁਤਰਣਾ ਚਾਹੁੰਦਾ ਸੀ। ਕਿਉਂ ਜੋ ਪਿੱਛੇ ਜਿਹੇ ਕਾਲਜ ਵਿੱਚ ਹੋਈਆਂ ਵਿਦਿਆਰਥੀ ਚੋਣਾਂ ਵਿੱਚ ਅਜੈ ਅਤੇ ਜਰਨੈਲ ਨੇ ਉਸਦੇ ਵੱਡੇ ਲੜਕੇ ਮਤਾਵਰ ਸਿੰਘ ਦਾ ਡਟ ਕੇ ਵਿਰੋਧ ਕੀਤਾ ਸੀ ਜੋ ਕਾਲਜ ਦੀ ਵਿਦਿਆਰਥੀ ਯੂਨੀਅਨ ਦੀ ਪ੍ਰਧਾਨਗੀ ਲਈ ਚੋਣ ਲੜ ਰਿਹਾ ਸੀ। ਜਰਨੈਲ ਅਤੇ ਅਜੈ ਨੇ ਇੰਨ੍ਹਾਂ ਚੋਣਾਂ ਵਿੱਚ ਇਸ ਸਰਮਾਏਦਾਰ ਜੁੰਡਲੀ ਦੀਆਂ ਕਾਲੀਆਂ ਕਰਤੂਤਾਂ ਵਿਦਿਆਰਥੀਆਂ ਦੇ ਇਕੱਠਾਂ ਵਿੱਚ ਸ਼ਰ੍ਹੇਆਮ ਨੰਗੀਆਂ ਕੀਤੀਆਂ ਸਨ।

ਇਸ ਵਿਰੋਧ ਦੇ ਕਾਰਨ ਹੀ ਮਤਾਵਰ ਸਿੰਘ ਡੇਢ ਲੱਖ ਰੁਪਇਆ ਖਰਚਣ ਦੇ ਬਾਵਜੂਦ ਵੀ ਹਾਰ ਗਿਆ ਸੀ। ਲੱਖੇ ਤੇ ਘੁੰਮੇ ਦੇ ਇਸ ਕਤਲ ਰਾਹੀਂ ਉਹ ਇੱਕ ਤੀਰ ਨਾਲ ਦੋ ਨਿਸ਼ਾਨੇ ਲਾ ਗਿਆ ਸੀ। ਕਾਤਲਾਂ ਨੇ ਮਾਰਨਾ ਤਾਂ ਲੱਖੇ ਨੂੰ ਹੀ ਸੀ, ਘੁੰਮਾਂ ਤਾਂ ਨਾਲ ਹੋਣ ਕਰਕੇ ਮਾਰਿਆ ਗਿਆ। ਠਾਣੇਦਾਰ ਨਾਹਰ ਸਿੰਘ, ਦਰਸ਼ਨ ਦਾ ਲੰਗੋਟੀਆ ਯਾਰ ਸੀ। ਉਸਨੇ, ਜਿਵੇਂ ਜਿਵੇਂ ਦਰਸ਼ਨ ਨੇ ਕਿਹਾ, ਦੋ ਝੂਠੇ ਗਵਾਹ ਖੜ੍ਹੇ ਕਰਕੇ ਲੱਖੇ ਤੇ ਘੁੰਮੇ ਦੇ ਕਤਲ ਦਾ ਕੇਸ ਜਰਨੈਲ ਸਿੰਘ, ਅਜੈ ਘੋਸ਼ ਅਤੇ ਰੋਹਿਤ ਦੇ ਸਿਰ ਪਾ ਦਿੱਤਾ।

ਬਾਬਾ ਵਿਰਸਾ ਸਿੰਘ ਨੇ ਹਰਜਾਪ ਨੂੰ ਧਰਵਾਸਾ ਦਿਵਾਇਆ। ਉਸ ਨੂੰ ਨਾ ਡੋਲਣ ਦੀ ਨਸੀਹਤ ਕਰਕੇ ਉਹ ਸੁਖਵੀਰ ਵੱਲ ਚੱਲ ਪਿਆ। ਸੁਖਵੀਰ

ਨਾਲ ਸਾਰੀ ਗੱਲ-ਬਾਤ ਸਾਂਝੀ ਕਰਕੇ ਉਨ੍ਹਾਂ ਥਾਣੇ ਜਾਣ ਦਾ ਪ੍ਰੋਗਰਾਮ ਬਣਾਇਆ। ਥਾਣੇ ਵਿੱਚ ਮੁਨਸ਼ੀ ਤੋਂ ਪਤਾ ਚੱਲਿਆ ਕਿ ਉਨ੍ਹਾਂ ਨੂੰ ਕੇਸ ਬਣਾ ਕੇ ਮੈਜਿਸਟਰੇਟ ਦੇ ਪੇਸ਼ ਕਰਨ ਲਈ ਬਠਿੰਡੇ ਭੇਜ ਦਿੱਤਾ ਗਿਆ ਹੈ। ਬਸ ਲੈ ਕੇ ਉਹ ਬਠਿੰਡੇ ਪਹੁੰਚੇ। ਹਰਜਾਪ ਵੀ ਨਾਲ ਹੀ ਚੱਲ ਪਈ।

ਕਚਹਿਰੀ ਵਿੱਚ ਵੜਦਿਆਂ ਹੀ ਹਰਜਾਪ, ਬਾਬੇ ਅਤੇ ਸੁਖਵੀਰ ਦੀ ਨਜ਼ਰ ਹੱਥਕੜੀਆਂ 'ਚ ਜਕੜੇ ਜਰਨੈਲ, ਅਜੈ ਅਤੇ ਰੋਹਿਤ ਤੇ ਪਈ। ਉਨ੍ਹਾਂ ਨਾਲ ਤਿੰਨ ਪੁਲਿਸ ਵਾਲੇ ਸਨ ਅਤੇ ਥਾਣੇਦਾਰ ਨਾਹਰ ਸਿੰਘ ਵੀ ਪਾਸ ਹੀ ਖੜ੍ਹਾ ਸੀ। ਹਰਜਾਪ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ। ਪਰ ਉਹ ਬਿਲਕੁਲ ਘਬਰਾਈ ਨਹੀਂ ਕਿਉਂਕਿ ਉਸਨੂੰ ਆਸ ਸੀ ਕਿ ਇਸ ਸੱਚ-ਝੂਠ ਦੀ ਲੜਾਈ ਵਿੱਚ ਜਿੱਤ ਆਖ਼ਰ ਸੱਚ ਦੀ ਹੀ ਹੋਵੇਗੀ। ਪੁਲਿਸ ਨੇ ਮੈਜਿਸਟਰੇਟ ਦੇ ਇੰਨ੍ਹਾਂ ਤਿੰਨਾਂ ਨੂੰ ਪੇਸ਼ ਕਰਕੇ ਚਾਰ ਦਿਨਾਂ ਲਈ ਹੋਰ ਪੁੱਛਗਿੱਛ ਤੇ ਤਫਤੀਸ਼ ਲਈ ਪੁਲਿਸ ਰਿਮਾਂਡ ਲੈ ਲਿਆ। ਚਾਰ ਦਿਨਾਂ ਬਾਅਦ ਜੱਜ ਦੇ ਹੁਕਮ ਅਨੁਸਾਰ ਤਿੰਨਾਂ ਨੂੰ ਬਠਿੰਡਾ ਜੇਲ੍ਹ ਭੇਜ ਦਿੱਤਾ ਗਿਆ।





# 13

ਜੇਲ੍ਹ ਵਿੱਚ ਜਰਨੈਲ, ਅਜੈ ਅਤੇ ਰੋਹਿਤ ਨੂੰ ਬਹੁਤ ਕੁਝ ਸਿੱਖਣ ਲਈ ਮਿਲਿਆ। ਬਹੁਤ ਅਜ਼ੀਮ ਸਖ਼ਸ਼ੀਅਤਾਂ ਨਾਲ ਮੇਲ ਹੋਇਆ। ਕਈ ਉੱਘੇ ਨਕਸਲੀ ਨੇਤਾ ਉਸੇ ਜੇਲ੍ਹ 'ਚ ਬੰਦ ਸਨ। ਲੀਡਰਸ਼ਿਪ ਬਾਰੇ, ਕਮਿਊਨਿਸਟ ਫ਼ਲਸਫੇ ਬਾਰੇ, ਕ੍ਰਾਂਤੀ ਬਾਰੇ, ਧਰਮਾਂ ਬਾਰੇ ਅਤੇ ਰਾਜਨੀਤੀ ਬਾਰੇ ਤਰ੍ਹਾਂ-ਤਰ੍ਹਾਂ ਦੇ ਵਿਚਾਰ ਅਤੇ ਟਿੱਪਣੀਆਂ ਉਨ੍ਹਾਂ ਨੂੰ ਸੁਣਨ ਲਈ ਮਿਲਦੀਆਂ। ਮਾਰਕਸਵਾਦ ਦੇ ਪ੍ਰਚਾਰ ਲਈ ਲਗਾਏ ਕਈ ਸਟੱਡੀ ਸਰਕਲ ਉਨ੍ਹਾਂ ਨੇ ਪਹਿਲਾਂ ਹੀ ਲਾਏ ਹੋਏ ਸਨ। ਵਿਦਿਆਰਥੀ ਅੰਦੋਲਨਾਂ ਅਤੇ ਨਕਸਲੀ ਅੰਦੋਲਨ ਦੇ ਕਈ ਅੰਡਰ ਗਰਾਊਂਡ ਨੇਤਾ ਪਹਿਲਾਂ ਵੀ ਉਨ੍ਹਾਂ ਪਾਸ ਅਕਸਰ ਹੋਸਟਲ ਵਿੱਚ ਠਹਿਰਦੇ ਰਹਿੰਦੇ ਸਨ।

ਇਸ ਜੇਲ੍ਹ ਵਿੱਚ ਉਨ੍ਹਾਂ ਦਾ ਮੇਲ ਬਜ਼ੁਰਗ ਕਾਮਰੇਡ ਸੁਰਿੰਦਰ ਬਾਗੀ, ਨੌਜਵਾਨ ਨਕਸਲੀ ਕਾਰਕੁਨਾਂ ਹਾਕਮ, ਹਰਬੰਤ ਅਤੇ ਬੀਰ ਨਾਲ ਹੋਇਆ। ਉਨ੍ਹਾਂ ਚਾਰਾਂ ਵਿੱਚ ਹੁੰਦੀ ਬਹਿਸ ਉਹ ਬੜੇ ਗਹੁ ਨਾਲ ਸੁਣਦੇ ਅਤੇ ਉਸ ਬਹਿਸ 'ਚੋਂ ਪਾਰਟੀ ਦੀਆਂ ਕਮਜ਼ੋਰੀਆਂ ਅਤੇ ਲੀਡਰਾਂ ਦੀਆਂ ਸਵਾਰਥੀ ਕਾਰਵਾਈਆਂ ਧਿਆਨ ਨਾਲ ਨੋਟ ਕਰਦੇ। ਇੰਨ੍ਹਾਂ ਦਿਨਾਂ ਵਿੱਚ ਧੜਾ-ਧੜ ਨਕਸਲੀ ਕਾਰਕੁੰਨਾਂ ਦੀਆਂ ਗ੍ਰਿਫਤਾਰੀਆਂ ਹੋ ਰਹੀਆਂ ਸਨ। ਕਈ ਆਤਮ ਸਮਰਪਣ ਕਰ ਗਏ ਸਨ। ਕਈ ਜਾਂਬਾਜ਼ ਰੂਪੋਸ਼ ਹੋ ਗਏ ਸਨ। ਸਰਕਾਰ ਦਾ ਜ਼ਬਰ ਜਾਰੀ ਸੀ। ਇਹ ਨਕਸਲੀ ਲਹਿਰ ਦੇ ਉਤਰਾਅ ਦਾ ਸਮਾਂ ਸੀ।

ਇੱਕ ਸਵੇਰੇ ਅਖ਼ਬਾਰ ਤੇ ਨਜ਼ਰ ਮਾਰਦਿਆਂ ਬਾਗੀ ਕਹਿਣ ਲੱਗਾ, "ਇਹ ਸਾਲੀ ਕਾਹਦੀ ਕ੍ਰਾਂਤੀ ਹੋਈ, ਬਈ ਬੰਦਾ ਆਪ ਕ੍ਰਾਂਤੀਕਾਰੀ ਹੋਵੇ ਤੇ ਪੁੱਤ ਵਲੈਤ ਭੇਜ ਦਿੱਤੇ ਜਾਣ। ਪਾਰਟੀ ਐਕਸ਼ਨਾਂ ਦੀ ਆੜ 'ਚ ਨਿੱਜੀ ਦੁਸ਼ਮਣੀਆਂ ਕਢਵਾਉਣਾ ਪਾਰਟੀ ਨੂੰ ਖਾਤੇ ਵਿੱਚ ਡੇਗਣ ਵਾਲੀ ਗੱਲ ਨੀ। ਹਰੇਕ ਲਹਿਰ ਦੀਆਂ ਜੜ੍ਹਾਂ ਆਪਸੀ ਵਿਸ਼ਵਾਸ 'ਚ ਹੁੰਦੀਆਂ ਨੇ। ਅਸੀਂ ਕਿੰਨ੍ਹਾਂ ਤੇ ਵਿਸ਼ਵਾਸ ਕਰੀਏ। ਉਨ੍ਹਾਂ ਤੇ ਜੋ ਆਪਣੇ ਸਾਥੀਆਂ ਦੀ ਹੀ ਪਿੱਠ 'ਚ ਛੁਰਾ ਮਾਰ ਰਹੇ ਨੇ। ਜਿਹੜੀ ਥਾਲੀ 'ਚ ਖਾਂਦੇ ਨੇ, ਉਸੇ 'ਚ ਛੇਕ ਕਰਦੇ ਨੇ। ਤਾਹੀਓਂ ਤਾਂ ਲਹਿਰ ਉਦੇਸ਼ਾਂ ਤੋਂ ਭਟਕ ਕੇ ਗਲਤ ਰਾਹ ਪੈ ਗਈ। ਮੁੰਡੇ ਜੋਸ਼ 'ਚ ਗੋਲੀਆਂ ਮਾਰ ਰਹੇ ਨੇ ਤੇ ਖਾਹ ਰਹੇ ਨੇ। ਲੀਡਰਸ਼ਿਪ 'ਚ ਘੁਸੇ ਸ਼ੈਤਾਨ ਗੰਦ ਖਿਡਾਉਣ ਲੱਗ ਪਏ ਨੇ।

ਲੰਕਾ 'ਚ ਨੌਜਵਾਨਾਂ ਦੀ ਬਗ਼ਾਵਤ ਦਾ ਵੀ ਇਹੋ ਹਾਲ ਹੋਇਆ ਸੀ ਅਤੇ ਇਸ ਤੋਂ ਪਹਿਲਾਂ ਇੰਡੋਨੇਸ਼ੀਆ 'ਚ ਹਜ਼ਾਰਾਂ ਕਮਿਊਨਿਸਟਾਂ ਦੇ ਕਤਲੇਆਮ......। ਸਾਨੂੰ ਪਿਛਲੇ ਇਤਿਹਾਸ ਤੋਂ ਵੀ ਕੁਝ ਸਿੱਖਣਾ ਚਾਹੀਦਾ।

ਜਿਨ੍ਹਾਂ ਚਿਰ ਲੀਡਰਸ਼ਿਪ ਦੇ ਹੁਕਮਾਂ ਅੱਗੇ ਸਿਰ ਝੁਕਾ ਕੇ ਚਲਦੇ ਰਹੋਗੇ, ਉਨ੍ਹਾਂ ਚਿਰ ਪਾਰਟੀ ਮੈਂਬਰ। ਜਦੋਂ ਥੋੜ੍ਹੀ ਜੀ ਵੀ ਵੱਖਰੀ ਸੁਰ ਅਲਾਪੋਗੇ ਤਾਂ ਝੱਟ ਗੱਦਾਰ ਐਲਾਨ ਦਿੱਤੇ ਜਾਵੋਗੇ।"

ਕਾਮਰੇਡ ਬਾਗੀ ਦੀਆਂ ਗੱਲਾਂ ਪ੍ਰਤੀ ਸਹਿਮਤੀ ਪ੍ਰਗਟ ਕਰਦਾ ਹਰਬੰਤ ਆਖਣ ਲੱਗਾ, "ਕਮਿਊਨਿਸ਼ਟ ਪਾਰਟੀ ਕਿਤੋ ਦੀ ਵੀ ਹੋਵੇ, ਇਹ ਬੁਰਾਈ ਸਾਰੀਆਂ 'ਚ ਆ। ਪਾਰਟੀ 'ਚੋਂ ਜਦੋਂ ਵੀ ਕੋਈ ਅਸਤੀਫਾ ਦੇਣ ਲੱਗਿਆ ਤਾਂ ਉਸਤੇ ਭਿਆਨਕ ਤੋਂ ਭਿਆਨਕ ਦੂਸ਼ਣ ਲੱਗੇ ਨੇ। ਆਚਰਣਕ ਦੋਸ਼ ਲਾਉਣ ਲੱਗਿਆਂ ਤਾਂ ਕਾਮਰੇਡ ਮਿੰਟ ਲਾਉਂਦਿਆਂ। ਸਾਡੇ ਇਲਾਕੇ ਦਾ ਪੁਰਾਣਾ ਕਾਮਰੇਡ ਵਿਲਖੂ ਬੜਾ ਜੋਸ਼ੀਲਾ ਬੰਦਾ ਸੀ। ਪਾਰਟੀ ਨੂੰ ਬਹੁਤ ਦੇਣ ਸੀ ਉਸਦੀ। ਜਦ ਨਹਿਰੂ ਸਰਕਾਰ ਨੇ ਕਮਿਊਨਿਸਟਾਂ ਨੂੰ ਰੇਡੀਓ ਸਟੇਸ਼ਨਾਂ ਤੇ ਜਾਣ ਦੀ ਖੁੱਲ੍ਹ ਦਿੱਤੀ ਤਾਂ ਉਸਨੇ ਸਰਕਾਰ ਤੋਂ ਪੈਸਾ ਲੈਣ ਦੀ ਵਿਰੋਧਤਾ ਕੀਤੀ। ਪਾਰਟੀ ਨੇ ਉਸਨੂੰ ਕੱਢ ਦਿੱਤਾ ਅਤੇ ਦੋਸ਼ ਲਾਇਆ ਕਿ ਇਹ ਤਾਂ ਕੋਠਿਆਂ ਵਾਲੀਆਂ ਕੋਲ ਰਾਤਾਂ ਕੱਟਦਾ, ਨਜ਼ਾਇਜ਼ ਸ਼ਰਾਬ ਵੇਚਦਾ ਅਤੇ ਸਰਕਾਰ ਤੋਂ ਪੈਸੇ ਲੈਂਦਾ। ਜਿਸ ਗੱਲ ਦੀ ਵਿਰੋਧਤਾ ਕੀਤੀ, ਉਹ ਦੂਸ਼ਣ ਉਸੇ ਤੇ ਹੀ ਲਾਤਾ।"

ਬਹਿਸ਼ 'ਚ ਸ਼ਾਮਿਲ ਹੁੰਦਾ ਹੋਇਆ ਹਾਕਮ ਆਖਣ ਲੱਗਾ, "ਗੱਲਾਂ ਤਾਂ ਤੁਹਾਡੀਆਂ ਠੀਕ ਨੇ। ਜਦ ਸਾਡਾ ਹੀ ਇਹ ਹਾਲ ਹੋ ਰਿਹਾ ਤਾਂ ਲੋਕਾਂ ਦਾ ਮਾਰਗ ਦਰਸ਼ਨ ਕੌਣ ਕਰੇਗਾ ? ਵੈਸੇ ਅੱਖਾਂ ਨੂੰ ਲੋਅ ਦੇਣਾ ਸਕੂਲਾਂ-ਕਾਲਜਾਂ ਦਾ ਕੰਮ ਹੁੰਦਾ ਹੈ ਪਰ ਉਹ ਤਾਂ ਪਾਲਿਸ਼ ਕੀਤਾ ਹਨੇਰਾ ਹੀ ਲੋਅ ਦੇ ਭਾਅ ਵੇਚੀ ਜਾ ਰਹੇ ਨੇ। ਜੇ ਅਸੀਂ ਜ਼ਿੰਦਗੀ ਦੀਆਂ ਇਹ ਪੁਰਾਣੀਆਂ ਗੱਡੀਆਂ ਬਿਨਾਂ ਪਰਖੇ ਪੜਤਾਲੇ ਖਿੱਚੀ ਜਾਵਾਂਗੇ ਤਾਂ ਇੰਨ੍ਹਾਂ ਵਿੱਚ ਪਈਆਂ ਸਮਾਂ ਵਿਹਾ ਚੁੱਕੀਆਂ ਕਦਰਾਂ ਕੀਮਤਾਂ ਜੋ ਸਮਾਜ ਵਿੱਚ ਲਗਾਤਾਰ ਖੋਖਲੇ ਵਿਸ਼ਵਾਸਾਂ ਦਾ ਬਾਰੂਦ ਭਰ ਰਹੀਆਂ ਹਨ, ਫਿਟ ਕੀਤੇ ਬੰਬਾਂ ਵਾਂਗ ਫਟ ਜਾਣਗੀਆਂ ਵਕਤ ਦਾ ਵਹਿਣ ਸਾਡਾ ਮਲਬਾ ਵੀ ਰੋੜ੍ਹ ਕੇ ਲੈ ਜਾਵੇਗਾ। ਸਾਡੀ ਕੌਮਪ੍ਰਸ਼ਤੀ ਇੱਕ ਕਹਾਣੀ ਬਣ ਕੇ ਰਹਿ ਜਾਵੇਗੀ ਜੋ ਪੜ੍ਹੀ ਜਾਣ ਲਈ ਵੀ ਤਰਸੇਗੀ।"

ਜਕਦਾ-ਜਕਦਾ ਬੀਰ ਬੋਲਿਆ, "ਇਸ ਦੇਸ਼ ਵਿੱਚ ਕੋਈ ਕਾਨੂੰਨ



ਨਹੀਂ। ਜਮਹੂਰੀਅਤ ਨਹੀਂ। ਡੈਮੋਕਰੇਸੀ ਦੇ ਪਰਦੇ ਪਿੱਛੇ ਲੁਟੇਰੀ ਸਰਮਾਏਦਾਰ ਜਮਾਤ ਦੀ ਡਿਕਟੇਟਰਸ਼ਿਪ ਹੈ। ਫਾਸ਼ਿਜ਼ਮ ਹੈ। ਹਜ਼ਾਰਾਂ ਦੀ ਗਿਣਤੀ ਵਿੱਚ ਨਕਸ਼ਲਾਈਟ ਪਕੜ ਕੇ ਝੂਠੇ ਪੁਲਸ ਮੁਕਾਬਲੇ ਬਣਾ ਕੇ ਮਾਰ ਦਿੱਤੇ। ਕਿਸੇ ਤੇ ਕੋਈ ਮੁਕੱਦਮਾ ਚਲਾਉਣ ਦੀ ਲੋੜ ਮਹਿਸੂਸ ਨਹੀਂ ਕੀਤੀ। ਨਿੱਤ ਉਨ੍ਹਾਂ ਦੇ ਪਰਿਵਾਰਾਂ ਨੂੰ ਠਾਣਿਆਂ, ਜੇਲ੍ਹਾਂ 'ਚ ਖੱਜਲ ਖੁਆਰ ਕੀਤਾ ਜਾਂਦਾ। ਇੰਨ੍ਹਾਂ ਪਰਿਵਾਰਾਂ ਦੀਆਂ ਖੇਤਾਂ ਵਿੱਚ ਖੜ੍ਹੀਆਂ ਫਸਲਾਂ ਤੱਕ ਨੂੰ ਅੱਗਾਂ ਲਗਾ ਦਿੱਤੀਆਂ। ਮੋਟਰਾਂ ਪੁੱਟ-ਪੁੱਟ ਖੂਹਾਂ 'ਚ ਸੁੱਟ ਦਿੱਤੀਆਂ। ਕੀ ਇਹ ਜਮਹੂਰੀਅਤ ਹੈ ? ਇਹ ਜਮਹੂਰੀਅਤ ਨਹੀਂ, ਫਾਸ਼ਿਜਮ ਹੈ। ਜੇ ਏਡਾ ਘੱਲੂਘਾਰਾ ਹੋਣ ਤੇ ਵੀ ਹਕੂਮਤ ਖਿਲਾਫ਼ ਕੋਈ ਆਪ ਮੁਹਾਰਾ ਠਾਠਾਂ ਮਾਰਦਾ ਤੂਫ਼ਾਨ ਨਾ ਉੱਠੇ ਤਾਂ ਸਪੱਸ਼ਟ ਹੈ ਕਿ ਇੱਥੇ ਤਰਕ ਦਾ ਨਹੀਂ, ਸਿਧਾਂਤ ਦਾ ਨਹੀਂ, ਕਾਨੂੰਨ ਦਾ ਨਹੀਂ, ਸੱਚ ਦਾ ਨਹੀਂ, ਦਹਿਸ਼ਤ ਦਾ ਰਾਜ ਹੈ।"

ਜਰਨੈਲ ਨੂੰ ਇਹ ਗੱਲਾਂ ਬਿਲਕੁਲ ਸੱਚ ਦਿਖਾਈ ਦਿੰਦੀਆਂ ਸਨ। ਆਪਣੀ ਹੋਣੀ ਵਿੱਚੋਂ ਵੀ ਉਸਨੂੰ ਇਸ ਸਭ ਕੁੱਝ ਦੀ ਝਲਕ ਦਿਖਾਈ ਦਿੰਦੀ ਸੀ। ਬਾਗੀ, ਹਰਬੰਤ, ਹਾਕਮ ਅਤੇ ਬੀਰ ਦੀ ਇਹ ਸਿਧਾਂਤਕ ਬਹਿਸ, ਉਸਨੂੰ ਸੱਚ ਦਾ ਸਾਂਭਣਯੋਗ ਦਸਤਾਵੇਜ਼ ਪ੍ਰਤੀਤ ਹੁੰਦੀ ਸੀ। ਇਹ ਬਹਿਸ ਉਦੋਂ ਤੀਕ ਚਲਦੀ ਰਹੀ ਜਦ ਤੀਕ ਜੇਲ੍ਹ ਦੇ ਵਾਰਡ ਨੇ ਘੰਟੀ ਲਗਾਕੇ ਸਾਰਿਆਂ ਨੂੰ ਹਾਜ਼ਰੀ ਲਗਵਾਉਣ ਲਈ ਸੂਚਿਤ ਨਹੀਂ ਕੀਤਾ।

ਦੁਪਹਿਰ ਦੇ ਇੱਕ ਕੁ ਵਜੇ ਸੰਤਰੀ ਜਰਨੈਲ ਨੂੰ ਸੱਦਣ ਆਇਆ। ਉਸ ਨੇ ਦੱਸਿਆ ਕਿ ਕੋਈ ਲੜਕੀ ਅਤੇ ਇੱਕ ਬਜ਼ੁਰਗ ਤੁਹਾਡੇ ਨਾਲ ਮੁਲਾਕਾਤ ਕਰਨ ਲਈ ਆਏ ਹਨ। ਝੱਟ ਜਰਨੈਲ ਉਸ ਨਾਲ ਤੁਰ ਪਿਆ। ਮੁਲਾਕਾਤ ਖਿੜਕੀ 'ਤੇ ਦੀਪਿਕਾ ਨੂੰ ਦੇਖ ਕੇ ਉਹ ਹੈਰਾਨ ਹੋ ਗਿਆ। ਦੀਪਿਕਾ ਜੋ ਉਸਦੀ ਕਾਲਜ ਦੀ ਇੱਕ ਵਿਦਿਆਰਥਣ ਸਾਥੀ ਸੀ। ਉਸ ਦੇਖਿਆ ਕਿ ਦੀਪਿਕਾ ਦੀਆਂ ਅੱਖਾਂ ਵਿੱਚ ਹੰਝੂ ਸਨ।

ਦੀਪਿਕਾ ਅਤੇ ਉਸਦੇ ਪਿਤਾ ਭਰਥਰੀ ਦਾਸ ਨੇ ਜਰਨੈਲ ਤੋਂ ਸਾਰੇ ਮਾਮਲੇ ਬਾਰੇ ਜਾਣਕਾਰੀ ਪ੍ਰਾਪਤ ਕੀਤੀ। ਉਸਦੀ ਯਥਾਯੋਗ ਮੱਦਦ ਦਾ ਭਰੋਸਾ ਦੇ ਕੇ ਦੋਵੇਂ ਵਾਪਸ ਆ ਗਏ। ਇਸ ਮੁਲਾਕਾਤ ਨੇ ਜਰਨੈਲ ਅਤੇ ਦੀਪਿਕਾ ਦੇ ਦਿਲਾਂ ਵਿੱਚ ਇੱਕ ਦੂਜੇ ਪ੍ਰਤੀ ਅਮਿੱਟ ਸਾਂਝ ਜੋੜ ਦਿੱਤੀ ਸੀ।



# 14

ਜਰਨੈਲ ਨਾਲ ਮੁਲਾਕਾਤ ਤੋਂ ਬਾਅਦ ਸਿੱਧੀ ਹੀ ਦੀਪਿਕਾ ਜਰਨੈਲ ਦੇ ਘਰ ਪਹੁੰਚੀ। ਪਾਗਲਾਂ ਵਾਂਗ ਵਿਡਰੀ ਬੈਠੀ ਹਰਜਾਪ ਨੂੰ ਦੇਖ ਦੀਪਿਕਾ ਦਾ ਰੋਣਾ ਆ ਗਿਆ। ਉਹ ਭੱਜ ਕੇ, ਚਿੰਬੜ ਕੇ, ਹਰਜਾਪ ਦੇ ਗਲੇ ਲੱਗ ਉੱਚੀ-ਉੱਚੀ ਰੋਣ ਲੱਗੀ।

ਏਦਾ ਇੱਕ ਅਜਨਬੀ ਲੜਕੀ ਦਾ ਘਰ ਵਿੱਚ ਆਉਣਾ, ਗਲੇ ਲੱਗ ਕੇ ਰੋਣਾ, ਹਰਜਾਪ ਨੂੰ ਅਚੰਭਿਤ ਕਰ ਗਿਆ। ਉਹ ਘਬਰਾ ਗਈ ਕਿ ਇਹ ਮਾਮਲਾ ਕੀ ਹੈ। ਪਹਿਲੀ ਨਜ਼ਰੇ ਉਸਨੂੰ ਦੀਪਿਕਾ ਕੋਈ ਫਫੇਕੁਟਣੀ ਲੱਗੀ ਜੋ ਦਰਸ਼ਨ ਤੇ ਮਤਾਵਰ ਵੱਲੋਂ ਉਸ ਦੇ ਘਰ ਪੱਜ ਨਾਲ ਕੋਈ ਭੇਤ ਲੈਣ ਘੱਲੀ ਗਈ ਹੋਵੇ। ਉਸਨੂੰ ਉਹ ਕੋਈ ਓਪਰੀ ਸ਼ੈਅ ਜਾਂ ਛਲੇਡਾ ਜਾਪਦੀ ਸੀ ਜੋ ਹਵਾ ਦੇ ਬੁੱਲ੍ਹੇ ਵਾਂਗ ਪਲਾਂ ਵਿੱਚ ਹੀ ਘਰ ਵਿੱਚ ਪ੍ਰਵੇਸ਼ ਕਰ ਗਈ। ਉਹ ਸੋਚਦੀ-ਸੋਚਦੀ ਪੱਥਰ ਹੋ ਗਈ "ਜਾਣਾਂ ਨਾਂਹ ਪਹਿਚਾਣਾ। ਘੰਟੇ ਦੀ ਇਸਨੇ ਮਾਂ ਜੀ, ਮਾਂ ਜੀ ਦੀ ਰਟ ਲਾ ਰੱਖੀ ਹੈ। ਇਹ ਮਾਮਲਾ ਕੀ ਹੈ ?"

ਕੁੱਝ ਚਿਰ ਰੁਕਣ ਤੋਂ ਬਾਅਦ ਦੀਪਿਕਾ ਨੇ ਹਰਜਾਪ ਨਾਲ ਜਰਨੈਲ ਦੀਆਂ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ ਅਤੇ ਦੱਸਿਆ ਕਿ ਉਹ ਹੁਣੇ ਜਰਨੈਲ ਨੂੰ ਜੇਲ੍ਹ ਵਿੱਚ ਮਿਲਕੇ ਆਈ ਹੈ। ਉਹ ਬਿਲਕੁਲ ਵੀ ਘਬਰਾਇਆ ਹੋਇਆ ਨਹੀਂ। ਸਗੋਂ ਬਹੁਤ ਦਲੇਰੀ ਨਾਲ ਇਸ ਮੁਸੀਬਤ ਨੂੰ ਖਿੜ੍ਹੇ ਮੱਥੇ ਪ੍ਰਵਾਨ ਕਰ ਰਿਹਾ ਹੈ। ਉਸਨੇ ਦੱਸਿਆ ਕਿ ਉਹ ਜਰਨੈਲ ਦੀ ਜਮਾਤਣ ਹੈ। ਕਾਲਿਜ ਵਿੱਚ ਉਸ ਦੀ ਸਭ ਤੋਂ ਵੱਧ ਵਿਚਾਰਾਂ ਦੀ ਸਾਂਝ ਜਰਨੈਲ ਨਾਲ ਹੀ ਹੈ। ਉਸਨੇ ਇਹ ਵੀ ਦੱਸਿਆ ਕਿ ਮੇਰਾ ਨਾਮ ਦੀਪਿਕਾ ਹੈ ਅਤੇ ਮੈਂ ਸ਼ਹਿਰ ਦੇ ਅਰਬਪਤੀ ਸੇਠ ਭਰਥਰੀ ਦਾਸ ਦੀ ਲੜਕੀ ਹਾਂ। ਜਰਨੈਲ ਨੂੰ ਮਿਲਣ ਵੇਲੇ ਮੇਰੇ ਪਿਤਾ ਵੀ ਮੇਰੇ ਨਾਲ ਜੇਲ੍ਹ ਵਿੱਚ ਗਏ ਸਨ।

'ਦੀਪਿਕਾ' ਸ਼ਬਦ ਸੁਣਦਿਆਂ ਹੀ ਝੱਟ ਹਰਜਾਪ ਨੂੰ ਯਾਦ ਆ ਗਿਆ ਕਿ ਇਹ ਉਹੀ ਲੜਕੀ ਹੈ ਜਿਸਦੀ ਗੱਲ ਅਕਸਰ ਜਰਨੈਲ ਘਰ ਵਿੱਚ ਕਰਿਆ ਕਰਦਾ ਸੀ। ਉਹ ਦੱਸਿਆ ਕਰਦਾ ਸੀ ਕਿ ਉਹ ਬਹੁਤ ਮਿਹਨਤੀ, ਸਾਦੀ, ਛੂੰਹ-ਛੈਹ ਤੋਂ ਮੁਕਤ ਅਤੇ ਬੜੇ ਅਗਾਂਹ ਵਧੂ ਵਿਚਾਰਾਂ ਦੀ ਲੜਕੀ ਹੈ। ਨੌਜਵਾਨ ਪੁੱਤ ਦੇ ਮੂੰਹੋਂ ਇਸ ਤਰ੍ਹਾਂ ਕਿਸੇ ਲੜਕੀ ਦੀ ਪ੍ਰਸੰਸਾ ਉਸਨੂੰ ਸ਼ੱਕੀ ਜਿਹੀ ਵੀ ਲੱਗੀ ਸੀ। ਉਸਨੇ ਜਰਨੈਲ ਦੀ ਗੱਲ ਕਟਦਿਆਂ ਕਿਹਾ ਵੀ ਸੀ



ਕਿ ਤੂੰ ਕਾਲਿਜ ਪੜ੍ਹਣ ਜਾਣਾਂ ਜਾਂ ਕੁੜੀਆਂ ਦੇ ਸੁਭਾਅ ਪਰਖਣ ਜਾਣਾਂ। ਦੀਪਿਕਾ ਦੀਆਂ ਗੱਲਾਂ ਸੁਣ ਕੇ ਉਸਦਾ ਇਹ ਸ਼ੱਕ ਕਿ ਇਹ ਦਰਸ਼ਨ ਅਤੇ ਮਤਾਵਰ ਵੱਲੋਂ ਭੇਜੀ ਕੋਈ ਫਫੇਕੁਟਣੀ ਹੈ, ਭੁਰ ਗਿਆ।

ਦੀਪਿਕਾ ਇੱਕ ਅਤਿ ਸੁੰਦਰ ਲੜਕੀ ਸੀ। ਜਰਨੈਲ ਵੀ ਉਸਦੀ ਸੁੰਦਰਤਾ ਦੇ ਵਿਖਿਆਨ ਸੁਣਾਇਆ ਕਰਦਾ ਸੀ। ਦੀਪਿਕਾ ਦੇ ਮੂੰਹੋਂ ਪਿਆਰ ਭਰੇ, ਹਮਦਰਦੀ ਭਰੇ ਬੋਲ ਕਿਰਦੇ ਵੇਖ, ਹਰਜਾਪ ਨੂੰ ਉਹ ਹੋਰ ਵੀ ਸੁੰਦਰ ਲੱਗ ਰਹੀ ਸੀ। ਉਸਨੂੰ ਲੱਗ ਰਿਹਾ ਸੀ ਕਿ ਜਿਵੇਂ ਉਹ ਅਜਲਾਂ ਤੋਂ ਉਸਦੀ ਪੇਟੋ ਜੰਮੀ ਧੀ ਹੋਵੇ।

ਦੀਪਿਕਾ ਨੇ ਹਰਜਾਪ ਨੂੰ ਧਰਵਾਸ ਦਿੰਦਿਆਂ ਕਿਹਾ, "ਮਾਤਾ ਜੀ, ਜਰਨੈਲ ਤੁਹਾਡਾ ਇੱਕਲਿਆਂ ਦਾ ਨਹੀਂ। ਸਾਡਾ ਵੀ ਹੈ। ਉਸਨੇ ਇਹ ਵੀ ਦੱਸਿਆ ਕਿ ਜਰਨੈਲ ਦੀ ਝੂਠੀ ਗ੍ਰਿਫਤਾਰੀ ਦੇ ਮੁੱਦੇ ਨੂੰ ਲੈ ਕੇ ਕੱਲ੍ਹ ਕਾਲਜ ਦੀ ਵਿਦਿਆਰਥੀ ਯੂਨੀਅਨ ਵੱਲੋਂ ਐੱਸ. ਐੱਸ. ਪੀ. ਦਫ਼ਤਰ ਅੱਗੇ ਰੋਸ਼ ਮੁਜ਼ਾਹਰਾ ਵੀ ਕੀਤਾ ਗਿਆ ਅਤੇ ਵਿਦਿਆਰਥੀ ਨੇਤਾਵਾਂ ਦੇ ਇੱਕ ਵਫਦ ਨੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਨਾਲ ਵੀ ਵਿਚਾਰ ਚਰਚਾ ਕੀਤੀ ਹੈ। ਐੱਸ. ਐੱਸ. ਪੀ. ਨੇ ਇਸ ਝੂਠੀ ਸਾਜ਼ਿਸ਼ੀ ਕਾਰਵਾਈ ਲਈ ਠਾਣੇਦਾਰ ਨਾਹਰ ਸਿੰਘ ਨੂੰ ਮੁਅੱਤਲ ਕਰ ਦਿੱਤਾ ਹੈ। ਜਰਨੈਲ ਦੀ ਰਿਹਾਈ ਪ੍ਰਤੀ ਉਸਨੇ ਅਸਮਰਥਤਾ ਪ੍ਰਗਟ ਕਰਦਿਆਂ ਦੱਸਿਆ ਕਿ ਇਹ ਮਾਮਲਾ ਕਚਹਿਰੀ ਦੇ ਵਿਚਾਰ ਅਧੀਨ ਹੈ, ਇਸ ਲਈ ਉਹ ਇਸ ਸੰਬੰਧ ਵਿੱਚ ਅਸਮਰਥ ਹੈ। ਹਾਂ, ਉਸਨੇ ਜਰਨੈਲ ਦੀ ਜਮਾਨਤ ਪ੍ਰਵਾਨਗੀ ਦੀ ਅਰਜੀ ਪਾਉਣ ਦੀ ਸਲਾਹ ਵੀ ਦਿੱਤੀ ਹੈ।"

ਦੀਪਿਕਾ ਨੇ ਦੱਸਿਆ ਕਿ ਕਾਲਜ ਦਾ ਹਰ ਲੜਕਾ-ਲੜਕੀ ਜਰਨੈਲ ਦੇ ਨਾਲ ਹੈ। ਵਿਦਿਆਰਥੀ ਤਾਂ ਕੀ, ਅਧਿਆਪਕ ਵੀ ਉਸਦੀ, ਅਗਾਂਹ ਵਧੂ ਵਿਚਾਰਧਾਰਾ ਦਾ ਧਾਰਨੀ ਹੋਣ ਕਰਕੇ, ਇੱਜ਼ਤ ਕਰਦੇ ਹਨ।

ਦੀਪਿਕਾ ਦੇ ਮੂੰਹੋਂ ਇਹ ਗੱਲਾਂ ਸੁਣ ਕੇ ਹਰਜਾਪ ਨੂੰ ਬਹੁਤ ਜ਼ਿਆਦਾ ਰਾਹਤ ਮਹਿਸੂਸ ਹੋਈ। ਹੁਣ ਉਸਦਾ ਦਿਲ ਵੀ ਦਲੇਰ ਹੋ ਗਿਆ। ਉਸ ਉੱਤੋਂ ਚਿੰਤਾ ਦਾ ਮਣਾਂ ਮੂੰਹੀਂ ਭਾਰ ਲਹਿ ਗਿਆ।

ਸ਼ਾਮ ਹੁੰਦੀ ਵੇਖ ਦੀਪਿਕਾ ਨੇ ਜਾਣ ਦੀ ਇੱਛਾ ਪ੍ਰਗਟਾਈ ਅਤੇ ਵਾਅਦਾ ਕੀਤਾ ਕਿ ਜਰਨੈਲ ਦੀ ਰਿਹਾਈ ਤੱਕ ਉਹ ਉਨ੍ਹਾਂ ਨੂੰ ਮਿਲਦੀ ਰਹੇਗੀ। ਜਾਂਦੀ-ਜਾਂਦੀ ਦੀਪਿਕਾ, ਹਰਜਾਪ ਨਾਲ ਜਾ ਕੇ ਬਾਬਾ ਵਿਰਸਾ ਸਿੰਘ ਅਤੇ ਮਾਸਟਰ ਸੁਖਵੀਰ ਸਿੰਘ ਦੁਸਾਂਝ ਨੂੰ ਵੀ ਮਿਲਕੇ ਗਈ ਕਿਉਂਕਿ

ਉਨ੍ਹਾਂ ਦੋਵਾਂ ਦੀ ਪ੍ਰਸੰਸਾ, ਉਹ ਅਕਸਰ ਜਰਨੈਲ ਦੇ ਮੂੰਹੋਂ ਸੁਣਦੀ ਰਹਿੰਦੀ ਸੀ।

ਅਗਲੇ ਦਿਨ ਜਰਨੈਲ ਦੀ ਜਮਾਨਤ ਲਈ ਅਰਜੀ ਪਾਉਣ ਦੀ ਰਾਇ ਕਰਕੇ, ਉਨ੍ਹਾਂ ਨੂੰ ਕਚਹਿਰੀਆਂ ਵਿੱਚ ਮਿਲਣ ਦਾ ਵਾਅਦਾ ਕਰਕੇ ਦੀਪਿਕਾ, ਸ਼ਹਿਰ ਜਾਣ ਵਾਲੀ ਬਸ ਚੜ੍ਹ ਗਈ। ਹਰਜਾਪ ਜਦ ਦੀਪਿਕਾ ਨੂੰ ਛੱਡ ਕੇ ਘਰ ਮੁੜੀ ਤਾਂ ਉਸਨੂੰ ਆਪਣਾ ਉਹ ਹਨੇਰੇ ਵੱਲ ਵਧ ਰਿਹਾ ਘਰ, ਹੁਣ ਆਸਾਂ ਦੇ ਦੀਪਾਂ ਨਾਲ ਟਿਮਟਿਮਾਉਂਦਾ ਵਿਖਾਈ ਦਿੰਦਾ ਸੀ। 'ਦੀਪਿਕਾ' ਅਤੇ ਜਰਨੈਲ ਬਾਰੇ ਉਹ ਕਾਫੀ ਰਾਤ ਤੱਕ ਸੋਚਦੀ ਰਹੀ।





# 15

ਮਾਸਟਰ ਸੁਖਵੀਰ, ਬਾਬਾ ਵਿਰਸਾ ਸਿੰਘ ਅਤੇ ਦੀਪਿਕਾ ਦੀਆਂ ਲਗਾਤਾਰ ਕੋਸ਼ਿਸ਼ਾਂ ਨਾਲ ਤਿੰਨ ਮਹੀਨਿਆਂ ਦੇ ਅੰਦਰ-ਅੰਦਰ ਹੀ ਜਰਨੈਲ, ਅਜੈ ਘੋਸ਼ ਅਤੇ ਰੋਹਿਤ ਦੀ ਜਮਾਨਤ ਦੀ ਅਰਜੀ ਪ੍ਰਵਾਨ ਹੋ ਗਈ ਅਤੇ ਡੇਢ ਸਾਲ ਦੇ ਅੰਦਰ ਹੀ ਉਹ ਪਾਏ ਗਏ ਇਸ ਲੱਖਾਂ ਸਿੰਘ ਅਤੇ ਘੁੰਮੇ ਦੇ ਕਤਲ ਦੇ ਝੂਠੇ ਕੇਸ ਵਿੱਚੋਂ ਬਰੀ ਹੋ ਗਏ।

ਇਸ ਕੇਸ ਦੀ ਸਮੁੱਚੀ ਪ੍ਰੀਕ੍ਰਿਆ ਦੌਰਾਨ ਜਰਨੈਲ ਨੂੰ ਕਾਨੂੰਨ, ਸਮਾਜ, ਪੁਲੀਸ ਆਦਿ ਬਾਰੇ ਬਹੁਤ ਜਾਣਕਾਰੀ ਪ੍ਰਾਪਤ ਹੋ ਗਈ। ਜਦ ਉਹ ਕਦੇ ਇਕੱਲਾ ਬੈਠਾ ਹੁੰਦਾ ਤਾਂ ਉਸਨੂੰ ਜੇਲ੍ਹ ਵਿੱਚ ਸੁਣੀਆਂ ਸੁਰਿੰਦਰ ਬਾਗੀ, ਹਾਕਮ, ਹਰਬੰਤ ਅਤੇ ਬੀਰ ਦੀਆਂ ਗੱਲਾਂ ਬਿਲਕੁਲ ਸੱਚ ਜਾਪਦੀਆਂ। ਸਰਮਾਏ ਤੇ ਅਧਾਰਿਤ ਇਸ ਸਮਾਜਿਕ ਤਾਣੇ-ਬਾਣੇ ਤੋਂ ਉਸਨੂੰ ਨਫ਼ਰਤ ਜਿਹੀ ਹੋਣ ਲੱਗ ਪਈ।

ਉਹ ਸੋਚਦਾ ਕਿ ਮਿੱਟੀ ਨਾਲ ਮਿੱਟੀ ਹੋ ਕੇ, ਖ਼ੂਨ ਪਸੀਨਾ ਇੱਕ ਕਰਕੇ ਆਨਾਜ਼ ਤਾਂ ਪੈਦਾ ਕੋਈ ਹੋਰ ਕਰਦਾ ਹੈ, ਪਰ ਉਸਦਾ ਮੁੱਲ ਏਅਰ-ਕੰਡੀਸ਼ਨ ਕਮਰਿਆਂ ਵਿੱਚ ਬੈਠਕੇ ਕੋਈ ਹੋਰ ਨਿਯਤ ਕਰਦੇ ਹਨ। ਜੇ ਪੈਦਾ ਕਰਨ ਵਾਲਾ, ਰੇਟ ਘੱਟ ਹੋਣ ਬਾਰੇ ਆਵਾਜ਼ ਉਠਾਉਂਦਾ ਤਾਂ ਲੋਕਾਂ ਦੇ ਪੈਸੇ ਤੇ ਐਸ਼ ਕਰਨ ਵਾਲੀ ਅਫ਼ਸਰਸ਼ਾਹੀ ਉਸਦੇ ਪੁੜੇ ਸੇਕ ਕੇ ਸਬਕ ਸਿਖਾਉਂਦੀ ਹੈ।

ਮਿੱਲਾਂ ਅੰਦਰ ਕਾਲੇ-ਪੀਲੇ ਚਿਹਰਿਆਂ ਵਾਲੇ ਮਜ਼ਦੂਰ ਦਿਨ-ਰਾਤ ਇੱਕ ਕਰਕੇ ਉਤਪਾਦਨ ਕਰਦੇ ਹਨ। ਫਿਰ ਵੀ ਰਾਤ ਨੂੰ ਭੁੱਖੇ ਪੇਟ ਸੌਂਦੇ ਹਨ। ਪਾਟੇ ਪੁਰਾਣੇ ਕੱਪੜੇ ਪਹਿਨਦੇ ਹਨ। ਸੜਕਾਂ ਦੇ ਕਿਨਾਰਿਆਂ ਤੇ ਠਰੂੰ-ਠਰੂੰ ਕਰਦੇ ਰਾਤਾਂ ਗੁਜ਼ਾਰਦੇ ਹਨ ਪਰ ਮੁਨਾਫ਼ਾ ਕਾਰਖਾਨੇਦਾਰ ਦੀਆਂ ਜੇਬਾਂ ਵਿੱਚ ਚਲਾ ਜਾਂਦਾ। ਮਜ਼ਦੂਰਾਂ ਦੇ ਮਿਹਨਤ ਨਾਲ ਕਮਾਏ ਪੈਸੇ 'ਤੇ ਉਹ ਅੱਯਾਸ਼ੀ ਕਰਦਾ ਅਤੇ ਉਨ੍ਹਾਂ ਨੂੰ ਹੀ ਘੂਰ-ਘੂਰ ਕੇ ਵੇਖਦਾ। ਇੱਥੋਂ ਤੱਕ ਕਿ ਕਾਰਖਾਨੇਦਾਰਾਂ ਦੇ ਛੋਕਰੇ ਸੋਹਣੀਆਂ ਮਜ਼ਦੂਰ ਕੁੜੀਆਂ ਦੀਆਂ ਇੱਜਤਾਂ ਤੱਕ ਨੂੰ ਵੀ ਹੱਥ ਪਾ ਲੈਂਦੇ ਹਨ ਅਤੇ ਕੁਸਕਣ ਵੀ ਨਹੀਂ ਦਿੰਦੇ।

ਭਾਰਤ ਦੇ ਮਹਾਨਗਰਾਂ ਵਿੱਚ ਵੇਸਵਾ ਬਾਜ਼ਾਰਾਂ ਵਿੱਚ ਮਜ਼ਬੂਰ ਔਰਤਾਂ ਪੇਟ ਦੀ ਭੁੱਖ ਬੁਝਾਉਣ ਲਈ ਤਨ ਦੇ ਸੌਦੇ ਕਰਨ ਵਾਸਤੇ ਮਜ਼ਬੂਰ ਹਨ। ਇਸ ਤੋਂ ਵੱਧ ਸਰਮ ਦੀ ਗੱਲ ਹੋਰ ਇਸ ਦੇਸ਼ ਲਈ ਕੀ ਹੋ ਸਕਦੀ ਹੈ ?

ਭਾਵੇਂ ਜਰਨੈਲ ਦੀ ਪੜ੍ਹਾਈ ਹੁਣ ਪਹਿਲਾ ਵਾਲੀ ਸਾਵੀ ਤੌਰ ਤੁਰ ਪਈ ਸੀ। ਸੁਧਾਰ ਕਾਲਜ ਵਿੱਚ ਉਸਨੇ ਬੀ. ਐੱਡ ਵਿੱਚ ਦਾਖਲਾ ਲੈ ਲਿਆ ਸੀ। ਉਹ ਦੀਪਿਕਾ ਨੂੰ ਅਕਸਰ ਮਿਲਦਾ ਰਹਿੰਦਾ ਅਤੇ ਦੀਪਿਕਾ ਉਸਨੂੰ ਮਿਲਦੀ ਰਹਿੰਦੀ। ਔਖੇ ਵੇਲੇ ਮੱਦਦ ਕਰਨ ਕਰਕੇ ਉਹ ਦੀਪਿਕਾ ਦਾ ਬਹੁਤ ਅਹਿਸਾਨਮੰਦ ਮਹਿਸੂਸ ਕਰਦਾ। ਉਸਦੇ ਪਰਿਵਾਰ ਨਾਲ ਵੀ ਉਸਦੇ ਨੇੜਲੇ ਸੰਬੰਧ ਬਣ ਗਏ ਸਨ। ਅਸਾਂਵੀ ਸਮਾਜਿਕ ਬਣਤਰ ਬਾਰੇ ਉਹ ਅਕਸਰ ਝੂਰਦਾ ਰਹਿੰਦਾ।

ਹਰਜਾਪ ਪਿਛਲੇ ਦੁੱਖ ਭੁੱਲ ਚੁੱਕੀ ਸੀ। ਉਸਨੂੰ ਹੁਣ ਆਪਣੀਆਂ ਇੱਛਾਵਾਂ ਪੂਰੀਆਂ ਹੁੰਦੀਆਂ ਲੱਗਦੀਆਂ ਸਨ ਪਰ ਓਪਰੇ-ਓਪਰੇ ਬੰਦਿਆਂ ਦਾ ਜਰਨੈਲ ਕੋਲ ਰਾਤ ਕੱਟਣਾ ਉਸਨੂੰ ਕੁੱਝ ਓਪਰਾ ਜਿਹਾ ਲੱਗਦਾ। ਉਹ ਸੋਚਦੀ, ਇਹ ਅੱਧੀ-ਅੱਧੀ ਰਾਤ ਤੱਕ ਬੈਠ ਕੇ ਕੀ ਸਲਾਹਾਂ ਕਰਦੇ ਰਹਿੰਦੇ ਹਨ। ਕਈ ਵਾਰ ਉਸਨੇ ਗੱਲਾਂ-ਗੱਲਾਂ ਵਿੱਚ ਜਰਨੈਲ ਤੋਂ ਪੁੱਛਿਆ ਵੀ ਪਰ ਅਕਸਰ ਉਹ ਉਸਦੇ ਪ੍ਰਸ਼ਨਾਂ ਦੇ ਉੱਤਰ ਟਾਲ ਜਾਂਦਾ।

ਕਈ-ਕਈ ਦਿਨ ਜਦ ਜਰਨੈਲ ਘਰ ਤੋਂ ਬਾਹਰ ਰਹਿੰਦਾ ਤਾਂ ਹਰਜਾਪ ਨੂੰ ਉਸ ਤੇ ਕੁੱਝ ਸ਼ੱਕ ਜਿਹਾ ਹੋਣ ਲੱਗਦਾ। ਉਹ ਚਿੰਤਤ ਰਹਿੰਦੀ। ਪਤਾ ਨਹੀਂ ਕਿਉਂ ਉਸਨੂੰ ਕੁੱਝ ਕਿਸੇ ਆਉਣ ਵਾਲੀ ਮੁਸੀਬਤ ਦੇ ਝਉਲੇ ਪੈਂਦੇ।





# 16

ਬੀ. ਐੱਡ. ਦੇ ਪੇਪਰ ਦੇਣ ਤੋਂ ਬਾਅਦ ਦੋਸਤਾਂ ਨਾਲ ਘੁੰਮਣ ਫਿਰਣ ਦਾ ਬਹਾਨਾ ਲਾ ਕੇ ਜਰਨੈਲ ਇੱਕ ਦਿਨ ਘਰੋਂ ਚਲਾ ਗਿਆ ਸੀ ਅਤੇ ਹੁਣ ਤੱਕ ਵਾਪਸ ਨਹੀਂ ਪਰਤਿਆ ਸੀ। ਤਕਰੀਬਨ ਛੇ ਮਹੀਨੇ ਤੋਂ ਉੱਪਰ ਸਮਾਂ ਲੰਘ ਚੁੱਕਾ ਸੀ। ਉਸਦੀ ਬੁੱਢੀ ਮਾਤਾ ਹਰਜਾਪ ਬਹੁਤ ਚਿੰਤਤ ਸੀ। ਕੱਲੇ-ਕਾਰੇ ਨੌਜਵਾਨ ਪੁੱਤ ਦਾ ਇੰਝ ਕੁੱਝ ਬਿਨਾ ਦੱਸਿਆ-ਪੁੱਛਿਆਂ ਘਰੋਂ ਚਲੇ ਜਾਣਾ, ਉਸ ਲਈ ਬਹੁਤ ਰਹੱਸਮਈ ਬਣਿਆ ਹੋਇਆ ਸੀ। ਸ਼ੱਕ ਤਾਂ ਉਸਨੂੰ ਕੁੱਝ-ਕੁੱਝ ਉਦੋਂ ਤੋਂ ਹੀ ਹੋ ਗਿਆ ਸੀ ਜਦੋਂ ਉਸ ਪਾਸ ਨਿੱਤ ਨਵੇਂ-ਨਵੇਂ ਨੌਜਵਾਨ ਮੁੰਡੇ ਰਾਤ ਨੂੰ ਹਨੇਰੇ ਹੋਏ ਆਉਂਦੇ ਸਨ ਅਤੇ ਸਵੇਰੇ ਹੀ ਸਿੱਖ ਬੋਲਣ ਤੋਂ ਪਹਿਲਾਂ ਚਲੇ ਜਾਂਦੇ ਸਨ। ਉਨ੍ਹਾਂ ਦੀ ਸੇਵਾ ਪਾਣੀ ਲਈ ਜਰਨੈਲ ਨੇ ਕਦੇ ਆਪਣੀ ਬੁੱਢੀ ਮਾਂ ਨੂੰ ਤਕਲੀਫ ਨਹੀਂ ਦਿੱਤੀ ਸੀ ਸਗੋਂ ਖ਼ੁਦ ਆਪ ਹੀ ਉਨ੍ਹਾਂ ਲਈ ਪਲਾਂ ਵਿੱਚ ਰੋਟੀ, ਚਾਹ, ਦੁੱਧ ਆਦਿ ਤਿਆਰ ਕਰ ਦਿੰਦਾ ਸੀ ਅਤੇ ਉਹ ਖ਼ੁਦ ਆਪ ਵੀ ਹੱਥੋਂ-ਹੱਥੀਂ ਨਾਲ ਲੱਗ ਜਾਂਦੇ ਸਨ।

ਉਹ ਸੋਚਦੀ ਰਹਿੰਦੀ ਕਿ ਇਹ ਰਾਤ ਨੂੰ ਕਾਫੀ ਹਨੇਰੇ ਤੱਕ ਹੌਲੀ-ਹੌਲੀ ਕੀ ਗੁਪਤ ਗੱਲਾਂ ਕਰਦੇ ਰਹਿੰਦੇ ਹਨ। ਵਾਰੀ-ਵਾਰੀ ਉਨ੍ਹਾਂ ਮੂੰਹੋਂ ਉਹ 'ਇਨਕਲਾਬ' ਸ਼ਬਦ ਸੁਣਦੀ ਅਤੇ ਸੋਚਦੀ ਕਿ ਇਹ ਇਨਕਲਾਬ ਕੀ ਹੁੰਦਾ ਹੈ? ਜਰਨੈਲ, ਹਰਜਾਪ ਦਾ ਬਹੁਤ ਆਦਰ-ਸਤਿਕਾਰ ਕਰਦਾ ਸੀ ਅਤੇ ਹਰਜਾਪ ਨੂੰ ਵੀ ਆਪਣੇ ਪੁੱਤਰ ਜਰਨੈਲ ਨਾਲ ਅੰਤਾਂ ਦਾ ਮੋਹ ਸੀ। ਹਰਜਾਪ ਨੂੰ ਇਹ ਵੀ ਯਕੀਨ ਸੀ ਕਿ ਜਰਨੈਲ ਕਿਸੇ ਮਾੜੇ ਕੰਮ ਵਿੱਚ ਪੈਣ ਵਾਲਾ ਨਹੀਂ।

ਬਾਬਾ ਵਿਰਸਾ ਸਿੰਘ, ਸੁਖਵੀਰ, ਦੀਪਿਕਾ ਸਭ ਬਹੁਤ ਚਿੰਤਤ ਸਨ ਕਿ ਜਰਨੈਲ ਇਸ ਤਰ੍ਹਾਂ ਬਿਨ੍ਹਾਂ ਕੁੱਝ ਦੱਸਿਆਂ ਕਿੱਥੇ ਚਲਾ ਗਿਆ। ਅਕਸਰ ਉਹ ਬੇਬੇ ਹਰਜਾਪ ਕੋਲ ਗੇੜਾ ਮਾਰਦੇ ਰਹਿੰਦੇ ਅਤੇ ਗੱਲਾਂ-ਬਾਤਾਂ ਨਾਲ ਉਸਦੀ ਚਿੰਤਾ ਘਟਾਉਣ ਦੀ ਕੋਸ਼ਿਸ਼ ਕਰਦੇ। ਉਨ੍ਹਾਂ ਨੇ ਜਰਨੈਲ ਦੀਆਂ ਕਿਤਾਬਾਂ, ਡਾਇਰੀਆਂ ਤੱਕ ਫਰੋਲ ਮਾਰੀਆਂ ਕਿ ਕਿਤੇਂ ਕੁੱਝ ਲਿਖਿਆ ਮਿਲ ਜਾਵੇ। ਪਰ ਕੁੱਝ ਹੱਥ ਨਾ ਲੱਗਾ। ਉਸਦੀਆਂ ਡਾਇਰੀਆਂ ਵਿੱਚ ਇਨਕਲਾਬੀ ਗੀਤ ਲਿਖੇ ਹੋਏ ਸਨ ਜਾਂ ਭਗਤ ਸਿੰਘ, ਲੈਨਿਨ ਅਤੇ ਮਾਓ-ਜੇ-ਤੁੰਗ ਦੇ ਵਿਚਾਰ ਲਿਖੇ ਹੋਏ ਸਨ। ਸੁਖਵੀਰ ਨੇ ਦੇਖਿਆ ਕਿ ਜਰਨੈਲ ਦੀ ਇੱਕ ਕਿਤਾਬ ਵਿੱਚ ਬਾਬਾ ਬੂਝਾ ਸਿੰਘ ਦੀ ਫੋਟੋ ਪਈ ਸੀ। ਉਸ ਨੇ ਬਾਬੇ ਵਿਰਸੇ ਨਾਲ ਇਹ ਗੱਲ ਸਾਂਝੀ ਕੀਤੀ। ਤਕਰੀਬਨ ਉਹ ਨਤੀਜੇ ਦੇ ਨੇੜੇ ਤੇੜੇ ਪੁੱਜ ਗਏ ਸਨ

ਪਰ ਇਸ ਪੱਖ ਤੋਂ ਉਹਨਾਂ ਨੇ ਦੀਪਿਕਾ ਜਾਂ ਬੇਬੇ ਨਾਲ ਕੋਈ ਗੱਲ ਸਾਂਝੀ ਕਰਨੀ ਮੁਨਾਸਿਬ ਨਾਂਹ ਸਮਝੀ।

ਦੀਪਿਕਾ, ਜਰਨੈਲ ਦੇ ਵਿਚਾਰਾਂ ਤੋਂ ਜਾਣੂ ਸੀ। ਅਕਸਰ ਉਨ੍ਹਾਂ ਦਾ ਵਿਚਾਰਾਂ ਦਾ ਆਦਾਨ ਪ੍ਰਦਾਨ ਹੁੰਦਾ ਰਹਿੰਦਾ ਸੀ। ਦੀਪਿਕਾ ਆਪ ਵੀ ਇੱਕ ਅਗਾਂਹ ਵਧੂ ਵਿਚਾਰਾਂ ਦੀ ਲੜਕੀ ਸੀ। ਜਰਨੈਲ ਨੂੰ ਉਹ ਉਸਦੇ ਘਰ ਦੀ ਹਾਲਤ ਦਾ ਅਹਿਸਾਸ ਕਰਾਕੇ ਇਸ ਰਸਤੇ ਤੋਂ ਮੋੜਨ ਦੀ ਕੋਸ਼ਿਸ਼ ਤਾਂ ਕਰਦੀ ਪਰ ਉਹ ਉਸਦੀ ਲਾਈਨ, ਵਿਚਾਰਧਾਰਾ ਜਾਂ ਲੋਕਾਂ ਲਈ ਜੂਝ ਮਰਣ ਦੀ ਇੱਛਾ ਨੂੰ ਮਾੜਾ ਨਹੀਂ ਸਮਝਦੀ ਸੀ।

ਉਹ ਪੜ੍ਹੀ ਲਿਖੀ ਹੋਣ ਕਰਕੇ ਭਲੀ ਭਾਂਤ ਦੇਸ਼ ਅੰਦਰ ਫੈਲੀਆਂ ਅਸਮਾਨਤਾਵਾਂ ਤੋਂ ਜਾਣੂ ਸੀ। ਉਹ ਇਸ ਗੱਲ ਦੀ ਵੀ ਧਾਰਣੀ ਸੀ ਕਿ ਸੰਘਰਸ਼ ਅਤੇ ਵਿਰੋਧ ਤੋਂ ਬਿਨਾ ਵਿਕਾਸ ਜਾਂ ਕ੍ਰਾਂਤੀ ਸੰਭਵ ਨਹੀਂ। ਕਾਫੀ ਸਮੇਂ ਤੋਂ ਉਹ ਜਰਨੈਲ ਦੇ ਪਰਿਵਾਰ ਦੇ ਨੇੜੇ ਸੀ। ਜਦ ਉਹ ਹਰਜਾਪ ਦੀ ਦੁੱਖਾਂ ਭਰੀ ਜ਼ਿੰਦਗੀ ਦਾ ਰੀਵਿਊ ਕਰਦੀ ਤਾਂ ਉਸਦੇ ਮਨ ਅੰਦਰ ਉਸ ਪ੍ਰਤੀ ਬਹੁਤ ਸਤਿਕਾਰ ਅਤੇ ਹਮਦਰਦੀ ਪੈਦਾ ਹੁੰਦੀ। ਇਸੇ ਹਮਦਰਦੀ ਅਤੇ ਸਤਿਕਾਰ ਦੇ ਕਾਰਣ ਹੀ ਉਹ ਜਰਨੈਲ ਨੂੰ ਇਸ ਰਸਤੇ ਤੋਂ ਰੋਕਦੀ ਰਹਿੰਦੀ ਕਿਉਂਕਿ ਉਸਦਾ ਇਹ ਰਸਤਾ ਹਰਜਾਪ ਲਈ ਬੁੱਢੇ ਵਾਰੇ ਹੋਰ ਮੁਸੀਬਤਾਂ ਅਤੇ ਦੁੱਖ ਪੈਦਾ ਕਰ ਸਕਦਾ ਸੀ।

ਜਰਨੈਲ ਦੇ ਚਲੇ ਜਾਣ ਬਾਅਦ ਬੇਬੇ ਹਰਜਾਪ ਦੀਆਂ ਜ਼ਿੰਮੇਵਾਰੀਆਂ ਹੋਰ ਵਧ ਗਈਆਂ ਸਨ। ਜਰਨੈਲ ਦੇ ਹੁੰਦਿਆਂ ਉਹ ਖੇਤ ਅਤੇ ਸ਼ਹਿਰ ਦੇ ਕੰਮਾਂ-ਕਾਰਾਂ ਤੋਂ ਬਿਲਕੁਲ ਬੇਫ਼ਿਕਰ ਸੀ। ਬਹੁਤ ਹੀ ਭਰੇ ਮਨ ਨਾਲ ਉਸਨੂੰ ਖੇਤੀ ਦੇ ਕੰਮਾਂ ਦੀ ਦੇਖਭਾਲ ਕਰਵਾਉਣੀ ਪੈਂਦੀ।

ਪਿੰਡ ਵਿੱਚ ਇਹ ਗੱਲ ਪੂਰੇ ਜ਼ੋਰਾ ਤੇ ਸੀ ਕਿ ਜਰਨੈਲ 'ਨਕਸਲਵਾੜੀਆਂ' ਵਿੱਚ ਰਲ ਗਿਆ। ਹਰ ਭੱਠੀ, ਦਰਵਾਜ਼ੇ, ਸੱਥ ਇਸ ਗੱਲ ਦੀ ਚਰਚਾ ਸੀ। 'ਦਰਸ਼ਨ ਸਿੰਘ ਐਂਡ ਜੁੰਡਲੀ' ਨੂੰ ਪਿੱਸੂ ਪੈਣੇ ਸ਼ੁਰੂ ਹੋ ਗਏ ਸਨ। ਜਿੱਥੇ ਬਾਬਾ ਵਿਰਸਾ ਸਿੰਘ, ਸੁਖਵੀਰ ਅਤੇ ਹੋਰ ਬਹੁਤ ਲੋਕਾਂ ਦੀ ਹਰਜਾਪ ਨਾਲ ਹਮਦਰਦੀ ਸੀ ਅਤੇ ਜਰਨੈਲ ਨੂੰ ਉਹ ਪਿੰਡ ਦਾ ਮਾਣ ਉੱਚਾ ਕਰਨ ਵਾਲਾ, ਸੱਚ ਲਈ ਲੜਨ ਵਾਲਾ ਜੁਝਾਰੂ ਸਮਝਦੇ ਸਨ। ਉੱਥੇ ਬਹੁਤੇ ਲੋਕਾਂ ਨੇ ਹਰਜਾਪ ਦੇ ਪਰਿਵਾਰ ਨਾਲੋਂ ਸੰਬੰਧ ਤੋੜ ਲਏ ਸਨ ਅਤੇ ਉਸ ਦੇ ਘਰ ਜਾਣਾ ਤਾਂ ਦੂਰ ਰਿਹਾ ਸਗੋਂ ਉਸ ਪਾਸ ਖੜ੍ਹਨਾ ਜਾਂ ਉਸਨੂੰ ਬੁਲਾਉਣਾ ਵੀ ਛੱਡ ਦਿੱਤਾ ਸੀ। ✪ ✪ ✪



# 17

ਜਰਨੈਲ ਹੁਣ ਤੱਕ ਪਾਰਟੀ ਦੀਆਂ ਚਾਰ-ਪੰਜ ਸਕੂਲਿਗਾਂ ਅਟੈਂਡ ਕਰ ਚੁੱਕਾ ਸੀ। ਵੱਡੇ ਵੱਡੇ ਨੇਤਾਵਾਂ ਦੇ ਉਹ ਸਮਾਜਿਕ ਬਰਾਬਰੀ, ਮਾਰਕਸਵਾਦ ਅਤੇ ਲੋਕਾਂ ਵਿਚ ਚੇਤਨਾ ਕਿਵੇਂ ਲਿਆਈਏ ?, ਆਦਿ ਵਿਸ਼ਿਆਂ 'ਤੇ ਵਿਚਾਰ ਸੁਣ ਚੁੱਕਾ ਸੀ। ਸਭ ਤੋਂ ਵੱਧ ਉਸਨੂੰ ਬਾਬਾ ਬੂਝਾ ਸਿੰਘ ਦੀ ਸ਼ਖਸੀਅਤ, ਉਸਦੇ ਜੋਸ਼ੀਲੇ ਭਾਸ਼ਣ ਅਤੇ ਲੁੱਟੇ ਜਾ ਰਹੇ ਲੋਕਾਂ ਲਈ ਮਰ ਮਿਟਣ ਦੀ ਭਾਵਨਾ ਨੇ ਪ੍ਰਭਾਵਿਤ ਕੀਤਾ ਸੀ। ਹੁਣ ਉਸਨੂੰ ਜਾਤਾਂ, ਧਰਮਾਂ ਤੋਂ ਉੱਪਰ ਉੱਠਕੇ ਦੋ ਤਰ੍ਹਾਂ ਦੇ ਲੋਕ ਹੀ ਵਿਖਾਈ ਦਿੰਦੇ ਸਨ। ਸੋਸ਼ਕ ਅਤੇ ਸ਼ੋਸਿਤ। ਉਹ ਸ਼ੋਸਿਤਾਂ ਦੇ ਪੱਖ ਵਿਚ ਖੜ੍ਹਣ ਦਾ ਫੈਸਲਾ ਲੈ ਚੁੱਕਾ ਸੀ। ਉਸਨੂੰ ਆਪਣੇ ਇਸ ਫੈਸਲੇ ਤੇ ਮਾਣ ਵੀ ਸੀ। ਹੁਣ ਸਾਰਾ ਸਮਾਜ ਹੀ ਉਸਨੂੰ ਆਪਣਾ ਪਰਿਵਾਰ ਲੱਗਦਾ ਸੀ।

ਜਰਨੈਲ ਅਤੇ ਉਸਦੇ ਸਾਥੀਆਂ ਦੀ ਪੱਕੀ ਠਾਹਰ ਰੰਗੀਨਾਥ ਦਾ ਡੇਰਾ ਸੀ। ਦਿਨੇ ਉਹ ਪਾਰਟੀ ਦੀਆਂ ਜਥੇਬੰਦਕ ਸਰਗਰਮੀਆਂ ਨੂੰ ਤੇਜ ਕਰਨ ਹਿਤ ਕਾਲਜਾਂ, ਯੂਨੀਵਰਸਿਟੀਆਂ ਅਤੇ ਹੋਰ ਪਬਲਿਕ ਥਾਵਾਂ ਤੇ ਨੌਜਵਾਨਾਂ ਨਾਲ ਤਾਲਮੇਲ ਕਾਇਮ ਕਰਦੇ। ਪਾਰਟੀ ਸਾਹਿਤ ਲੋਕਾਂ ਤੱਕ ਪਹੁੰਚਾਉਂਦੇ। ਪਾਰਟੀ ਆਗੂਆਂ ਦੇ ਸੁਨੇਹੇ ਥਾਂ-ਥਾਂ ਪਹੁੰਚਾਉਂਦੇ। ਪਾਰਟੀ ਦੀ ਗੁਪਤ ਡਾਕ, ਸਰਕਾਰ ਵੱਲੋਂ ਸ਼ੈਂਸਰ ਦੀ ਲਟਕਾਈ ਤਲਵਾਰ ਕਾਰਣ, ਸਰਕਾਰੀ ਡਾਕ ਰਾਹੀ ਭੇਜਣ ਦੀ ਬਜਾਏ, ਪਾਰਟੀ ਦੇ ਵਿਸ਼ਵਾਸ ਯੋਗ ਸਾਥੀਆਂ ਰਾਹੀਂ ਇਕ ਥਾਂ ਤੋਂ ਦੂਜੀ ਥਾਂ ਪਹੁੰਚਾਈ ਜਾਂਦੀ ਸੀ। ਇਸ ਕੰਮ ਲਈ ਵਿਸ਼ੇਸ਼ ਤੌਰ ਤੇ ਜਰਨੈਲ ਅਤੇ ਸ਼ਰਤ ਚੰਦਰ ਦੀ ਡਿਊਟੀ ਲੱਗਦੀ। ਸਿਆਸੀ ਸੂਝ ਅਤੇ ਜਥੇਬੰਦਕ ਤਜਰਬੇ ਕਾਰਣ ਜਰਨੈਲ ਜਥੇਬੰਦੀ ਦੀ ਕੇਂਦਰੀ ਅਤੇ ਪ੍ਰਾਂਤਕ ਲੀਡਰਸ਼ਿੱਪ ਦੇ ਨੇੜੇ ਹੋ ਗਿਆ ਸੀ।

ਜਰਨੈਲ ਅਤੇ ਉਸਦੇ ਦੋ ਹੋਰ ਸਾਥੀਆਂ ਨੇ ਜਿਸ ਦਿਨ ਪਿੰਡ ਘੁੱਲੇ ਦੇ ਬਦਮਾਸ਼ ਸਮਗਲਰ, ਤੀਵੀਂਬਾਜ਼ ਅਤੇ ਪੁਲਿਸ ਦੇ ਟਾਊਟ ਬਖਤੌਰ ਸਿੰਘ ਨੂੰ ਸੋਧਿਆ ਸੀ, ਉਸ ਦਿਨ ਪਿੰਡ ਘੁੱਲੇ ਦੇ ਲੋਕਾਂ ਨੇ ਬਹੁਤ ਹੀ ਸੁੱਖ ਦਾ ਸਾਹ ਲਿਆ ਸੀ। ਕਿਸੇ ਵੀ ਘਰ ਦੀ ਸੋਹਣੀ ਨੂੰਹ ਜਾਂ ਧੀ ਪਿੰਡ ਵਿੱਚ ਮਹਿਫ਼ੂਜ ਨਹੀਂ ਸੀ। ਅਨੇਕਾਂ ਹੀ ਕੁੜੀਆਂ ਬਖਤੌਰੇ ਦੇ ਗੈਂਗ ਦੇ ਜਬਰ ਦਾ ਸ਼ਿਕਾਰ ਹੋਈਆਂ ਸਨ। ਬਖਤੌਰ ਪੁਲਿਸ ਦੇ ਇੰਨ੍ਹਾਂ ਨੇੜੇ ਸੀ ਜਾਂ ਕਹਿ ਲਓ

ਪੁਲਿਸ ਕੋਲ ਬਕਾਇਦਾ ਉਸ ਵੱਲੋਂ ਹਿੱਸਾ-ਪੱਤੀ ਪਹੁੰਚਾਇਆ ਜਾਂਦਾ ਸੀ ਕਿ ਪੁਲਿਸ ਪਿੰਡ ਦੇ ਕਿਸੇ ਬੰਦੇ ਦੀ ਉਸ ਖਿਲਾਫ਼ ਕੋਈ ਦਾਦ-ਫਰਿਆਦ ਨਹੀਂ ਸੁਣਦੀ ਸੀ। ਅਨੇਕਾਂ ਹੀ ਅਜਿਹੇ ਕਾਂਡ ਪੁਲਿਸ ਦੀ ਮਦਦ ਨਾਲ ਬਖਤੌਰੇ ਨੇ ਰਫਾ-ਦਫਾ ਕਰਵਾ ਦਿੱਤੇ ਸਨ।

ਚਾਰ ਨੌਜਵਾਨ ਦੋ ਮੋਟਰ-ਸਾਇਕਲਾਂ ਤੇ ਸਵਾਰ ਹੋ ਕੇ ਆਏ। ਸਵੇਰੇ ਪੰਜ ਵਜੇ ਉੱਠ ਕੇ ਬਖਤੌਰਾ ਜਦੋਂ ਆਪਣੇ ਇੱਕ ਸਾਥੀ ਫਿੱਡੂ ਨਾਲ ਜੰਗਲ-ਪਾਣੀ ਜਾ ਰਿਹਾ ਸੀ, ਤਾਂ ਨੌਜਵਾਨਾਂ ਨੇ ਘੇਰ ਲਿਆ। ਪਿੰਡ ਦੀ ਫਿਰਨੀ ਤੇ ਲਲਕਾਰ ਕੇ ਬਖਤੌਰੇ ਤੇ ਫਿੱਡੂ ਨੂੰ ਉਨ੍ਹਾਂ ਨੇ ਕੋਹ-ਕੋਹ ਕੇ ਮਾਰਿਆ ਅਤੇ ਜਾਂਦੇ ਹੋਏ ਲਾਲ ਅੱਖਰਾਂ ਵਿੱਚ ਛਪੇ ਹੋਏ ਪੋਸਟਰ ਉਨ੍ਹਾਂ ਦੀਆਂ ਲਾਸ਼ਾਂ ਤੇ ਸੁੱਟ ਕੇ ਗਏ ਜਿਨ੍ਹਾਂ ਤੇ ਬਖਤੌਰੇ ਨੂੰ ਮਾਰਨ ਦੇ ਕਾਰਨ ਵਿਸਥਾਰ ਨਾਲ ਦੱਸੇ ਹੋਏ ਸਨ ਅਤੇ ਉਸਦੇ ਗੈਂਗ ਦੇ ਰਹਿੰਦੇ ਹੋਰ ਬੰਦਿਆਂ ਨੂੰ ਵੀ ਮਾਰਨ ਦੀ ਧਮਕੀ ਦਿੱਤੀ ਹੋਈ ਸੀ।

ਗੋਲੀਆਂ ਦੀ ਆਵਾਜ਼ ਸੁਣ ਕੇ ਪਿੰਡ ਦੇ ਲੋਕ ਪਹਿਲਾਂ ਤਾਂ ਸਹਿਮ ਗਏ। ਜਦੋਂ ਪਤਾ ਲੱਗਿਆ ਕਿ ਬਖਤੌਰਾ ਸੋਧਿਆ ਗਿਆ ਤਾਂ ਲੋਕਾਂ ਵਿੱਚ ਖੁਸ਼ੀ ਦੀ ਲਹਿਰ ਦੌੜ ਗਈ। ਫਿਰਨੀ ਤੇ ਇਕੱਠੇ ਹੋਏ ਬਹੁਤੇ ਲੋਕ ਸੋਧਣ ਵਾਲਿਆਂ ਦੀ ਪ੍ਰਸ਼ੰਸ਼ਾ ਕਰ ਰਹੇ ਸਨ ਅਤੇ ਬਖਤੌਰੇ ਨੂੰ ਉਸਦੇ ਕੁਕਰਮਾਂ ਕਰਕੇ ਕੋਸ ਰਹੇ ਸਨ।

ਪੋਸਟਰਾਂ ਤੋਂ ਲੋਕਾਂ ਨੂੰ ਇਹ ਗੱਲ ਵੀ ਪਤਾ ਲੱਗ ਗਈ ਕਿ ਇਹ ਕੰਮ ਨਕਸਲੀਆਂ ਦਾ ਹੈ। ਪਿੰਡ ਦੇ ਪਰ੍ਹੇ ਵਿੱਚ ਨਕਸਲੀਆਂ ਪ੍ਰਤੀ ਪਿੰਡ ਦੇ ਲੋਕਾਂ ਵਿੱਚ ਬੈਠਿਆ ਹੋਇਆ ਡਰ ਦੂਰ ਕਰਦਾ ਪਿੰਡ ਦਾ ਬਜ਼ੁਰਗ ਕਾਮਰੇਡ ਗੇਂਦਾ ਸਿੰਘ ਉਨ੍ਹਾਂ ਨੂੰ ਦੱਸ ਰਿਹਾ ਸੀ ਕਿ ਇਹ ਆਮ ਲੋਕਾਂ ਨੂੰ ਨਹੀਂ ਮਾਰਦੇ। ਇਹ ਤਾਂ ਲੋਕਾਂ ਦੇ ਸੱਚੇ ਹਮਦਰਦ ਨੇ। ਇੰਨ੍ਹਾਂ ਨੇ ਤਾਂ ਲੋਕ-ਵਿਰੋਧੀ ਅਤੇ ਸਮਾਜ ਵਿਰੋਧੀ ਤੱਤਾਂ ਨੂੰ ਮਾਰਕੇ ਸਮਾਜ ਵਿੱਚੋਂ ਫੈਲਿਆ ਗੰਦ ਖ਼ਤਮ ਕਰਕੇ ਬਰਾਬਰੀ ਤੇ ਅਧਾਰਿਤ ਸਮਾਜ ਦੀ ਸਿਰਜਣਾ ਦਾ ਬੀੜਾ ਚੁੱਕਿਆ ਹੋਇਆ। ਇਹ ਚਾਹੁੰਦੇ ਨੇ ਕਿ ਧਰਤੀ ਤੇ ਕੁੱਤਿਆਂ, ਬਿੱਲਿਆਂ ਵਾਂਗ ਜ਼ਿੰਦਗੀ ਜੀ ਰਹੇ ਲੱਖਾਂ ਲੋਕ ਵੀ ਸਨਮਾਨ ਦੀ ਜ਼ਿੰਦਗੀ ਜਿਉਣ। ਕੋਈ ਵੀ ਕੁੱਲੀ, ਗੁੱਲੀ ਜਾਂ ਜੁੱਲੀ ਤੋਂ ਮਹਿਰੂਜ ਨਾਂਹ ਰਹੇ। ਉਹ ਆਜ਼ਾਦੀ ਜੋ ਸਿਰਫ ਟਾਟਿਆਂ ਅਤੇ ਬਿਰਲਿਆਂ ਤੱਕ ਹੀ ਸੀਮਤ ਹੈ, ਉਹ ਆਮ ਲੋਕਾਂ ਤੱਕ ਵੀ, ਕੁੱਲੀਆਂ ਤੱਕ ਵੀ ਪਹੁੰਚ ਸਕੇ।



ਕਾਫੀ ਦਿਨ ਚੜ੍ਹੇ ਪੁਲਿਸ ਆਈ। ਡੀ. ਐਸ. ਪੀ. ਸਿਕੰਦਰ ਸਿੰਘ ਅਤੇ ਐਸ. ਐਚ. ਓ. ਮੋਹਨ ਲਾਲ ਨੇ ਘਟਨਾ ਸਥਾਨ ਦੀ ਨਿਸ਼ਾਨਦੇਹੀ ਕੀਤੀ ਅਤੇ ਲਾਸਾਂ ਨੂੰ ਪੁਲਿਸ ਪ੍ਰਬੰਧ ਹੇਠ ਸ਼ਹਿਰ ਦੇ ਹਸਪਤਾਲ ਵਿੱਚ ਪੋਸਟ-ਮਾਰਟਮ ਲਈ ਭੇਜਿਆ ਗਿਆ। ਬਹੁਤ ਬੰਦਿਆਂ ਨੂੰ ਦਬਕੇ ਮਾਰਕੇ ਪੁਲਿਸ ਨੇ ਘਟਨਾ ਦਾ ਮੌਕਈ ਗਵਾਹ ਬਣਾਉਣ ਦੀ ਕੋਸ਼ਿਸ਼ ਕੀਤੀ ਪਰ ਪੁਲਿਸ ਦਾ ਇਹ ਦਬਾਅ ਗੇਂਦਾ ਸਿੰਘ ਦੀ ਇੱਕੋ ਭਬਕ ਅੱਗੇ ਮੱਠਾ ਪੈ ਗਿਆ। ਜਦ ਗੇਂਦਾ ਸਿੰਘ ਨੇ ਉੱਚੀ ਦੇਣੇ ਕਿਹਾ ਕਿ ਬਖਤੌਰੇ ਦੇ ਕਤਲ ਦਾ ਗਵਾਹ ਤਾਂ ਤੁਸੀਂ ਘੂਰ ਕੇ ਲੋਕਾਂ ਨੂੰ ਬਣਾ ਲਵੋਗੇ। ਜਿੱਦੋਂ ਇਹ ਸ਼ੇਰ ਤੁਹਾਨੂੰ ਲੋਕਾਂ ਦੀਆਂ ਜੇਬਾਂ ਲੁੱਟਣ ਵਾਲੇ ਲੁਟੇਰਿਆਂ ਨੂੰ ਪੈ ਗਏ ਤਾਂ ਕਿਸਨੂੰ ਗਵਾਹ ਬਣਾਵੋਗੇ ???



# 18

ਦੀਪਿਕਾ ਅਤੇ ਉਸਦੇ ਪਿਤਾ ਭਰਥਰੀ ਦਾਸ ਵਿਚਕਾਰ ਅਕਸਰ ਜਰਨੈਲ ਵੱਲੋਂ ਚੁਣੇ ਹੋਏ ਰਸਤੇ ਬਾਰੇ ਬਹਿਸ ਹੁੰਦੀ ਰਹਿੰਦੀ। ਭਰਥਰੀ ਦਾਸ ਦਾ ਵਿਚਾਰ ਸੀ ਕਿ ਜਰਨੈਲ ਇੱਕ ਖਾਂਦੇ-ਪੀਂਦੇ ਪਰਿਵਾਰ ਦਾ ਲੜਕਾ ਹੈ। ਉਸਨੂੰ ਕੀ ਲੋੜ ਪਈ ਹੈ ਕਿ ਉਹ ਆਪਣੀ ਇਕੱਲੀ ਮਾਂ ਨੂੰ ਛੱਡ ਕੇ ਰੂਪੋਸ਼ ਹੋ ਕੇ ਪੁਲਿਸ ਵੱਲੋਂ ਕਦੇ ਵੀ ਫੜ੍ਹੇ ਜਾਣ ਦੇ ਡਰ ਹੇਠ ਜਿਊਂਵੇ। ਇਹ ਲਹਿਰ ਤਾਂ ਚੰਦ ਕੁ ਲੀਡਰਾਂ ਨੇ ਨੌਜਵਾਨਾਂ ਨੂੰ ਭਾਵੁਕ ਕਰਕੇ ਆਰੰਭ ਦਿੱਤੀ ਹੈ, ਦੇਖਣਾ ਮੌਕਾ ਪੈਣ ਤੇ ਇਹ ਲੀਡਰਸ਼ਿਪ ਹੀ ਇੰਨ੍ਹਾਂ ਦਾ ਸਾਥ ਛੱਡ ਜਾਵੇਗੀ। ਕੀ ਸਮਾਜ ਵਿੱਚ ਚੱਲ ਰਹੇ ਲੁੱਟ ਦੇ ਵਰਤਾਰੇ ਨੂੰ ਇਹ ਮੁੱਠੀ ਭਰ ਨੌਜਵਾਨ ਖ਼ਤਮ ਕਰ ਦੇਣਗੇ ? ਮੈਨੂੰ ਇਹ ਗੱਲ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਵੀ ਜਾਪਦੀ ਹੈ। ਲੁਟੇਰਿਆਂ ਦੇ ਹੱਥ ਬਹੁਤ ਲੰਮੇ ਨੇ। ਦੇਖਣਾ ਸਮੇਂ ਨਾਲ ਉਨ੍ਹਾ ਨੇ ਵੀ ਆਪਣੇ ਕੁਝ ਵਿਕਾਊ ਆਦਮੀ ਇੰਨ੍ਹਾਂ ਵਿੱਚ ਵਾੜ ਦੇਣੇ ਨੇ ਅਤੇ ਫਿਰ ਸਾਰੀ ਸੂਹ ਲੈ ਕੇ ਇਸ ਲਹਿਰ ਨੂੰ ਉੱਕਾ ਖਤਮ ਕਰ ਦੇਣਾ। ਮੈਂ ਬੜੀ ਜ਼ਿੰਦਗੀ ਭੋਗੀ ਹੈ, ਸੈਂਕੜੇ ਲਹਿਰਾਂ ਦੇ ਇਤਿਹਾਸ ਪੜ੍ਹੇ ਨੇ। ਬੁਰਜੁਆਜੀ ਦਾ ਹਮੇਸ਼ਾ ਇਹੀ ਦਸਤੂਰ ਰਿਹਾ ਹੈ। ਸਰਕਾਰਾਂ ਵੀ ਉਨ੍ਹਾਂ ਦੀ ਸਹਿ ਤੇ ਹੀ ਹਨ ਜਿੰਨ੍ਹਾਂ ਨੂੰ ਇੰਨ੍ਹਾਂ ਨੌਜਵਾਨਾਂ ਨੇ ਸਮਾਜ ਦਾ ਗੰਦ ਕਹਿ ਕੇ ਮਾਰਨ ਦਾ ਬੀੜਾ ਚੁੱਕਿਆ ਹੈ।

ਆਪਣੇ ਪਿਤਾ ਦੀਆਂ ਗੱਲਾਂ ਤੇ ਕੁਝ ਚਿੰਤਨ ਕਰਨ ਬਾਅਦ ਦੀਪਿਕਾ ਬੋਲੀ, "ਪਿਤਾ ਜੀ, ਆਖਰ ਨੂੰ ਕਿਸੇ ਨੂੰ ਤਾਂ ਇਸ ਸਮਾਜਿਕ ਬਰਾਬਰੀ ਲਈ ਲੜਨਾ ਹੀ ਪਵੇਗਾ। ਜੇ ਸਾਰੇ ਲੋਕ, ਤੁਹਾਡੀ ਸੋਚ ਵਾਂਗ ਆਪਣੇ ਆਪ ਤੱਕ ਸੀਮਤ ਹੋ ਕੇ ਰਹਿ ਜਾਣਗੇ ਤਾਂ ਉਨ੍ਹਾਂ ਲੋਕਾਂ ਦਾ ਕੀ ਬਣੇਗਾ ਜੋ ਵਿਚਾਰੇ ਅੱਜ ਵੀ ਜ਼ਿੰਦਗੀ ਦੀਆਂ ਮੁਢਲੀਆਂ ਜ਼ਰੂਰਤਾਂ ਤੋਂ ਵਾਂਝੇ ਹਨ। ਮੈਂ ਤਾਂ ਇਹ ਸਮਝਦੀ ਹਾਂ ਕਿ ਇਹ ਨੌਜਵਾਨ ਮਸੀਹਾ ਹਨ, ਪੈਗੰਬਰ ਹਨ ਜੋ ਆਪਣੇ ਘਰਾਂ 'ਚ ਹਨੇਰ ਪਾ ਕੇ ਹੋਰਾਂ ਦੇ ਘਰਾਂ ਨੂੰ ਰੌਸ਼ਨ ਕਰਨ ਚੱਲੇ ਹਨ। ਸਫਲਤਾ ਜਾਂ ਅਸਫਲਤਾ ਤਾਂ ਬਾਅਦ ਦੀ ਗੱਲ ਹੈ, ਉਨ੍ਹਾਂ ਨੇ ਹੀਆ ਤਾਂ ਕੀਤਾ ਹੈ, ਬਿਹਤਰ ਸਮਾਜ ਦੀ ਸਿਰਜਣਾ ਲਈ ਲੜ ਮਰਨ ਦਾ। ਮੈਨੂੰ ਤੁਹਾਡੀ ਕਹੀ ਗੱਲ ਤੋਂ ਕਿਸੇ ਕਵੀ ਦੀਆਂ ਇਹ ਸਤਰਾਂ ਯਾਦ ਆ ਰਹੀਆਂ ਹਨ ਜੋ ਸੰਘਰਸ਼ ਲਈ ਪ੍ਰੇਰਨਾ ਦਿੰਦੀਆਂ ਹਨ।



'ਕਿਸੇ ਪੜਾਅ 'ਤੇ ਹਰ ਜਾਣਾ
ਕਿਸੇ ਤਰ੍ਹਾਂ ਮਾਤ ਖਾ ਜਾਣਾ
ਜਾਂ ਲੜਦਿਆਂ ਮਰ ਜਾਣਾ
ਨਮੋਸ਼ੀ ਦੀ ਗੱਲ ਨਹੀਂ
ਨਮੋਸ਼ੀ ਹੁੰਦੀ ਹੈ-
ਬਹਾਨੇ ਘੜਨਾ-
ਮੱਥਾ ਫੜ ਬੈਠਣਾ
ਸੱਚ ਤੇ ਸੰਦੇਹ ਕਰਨਾ।

ਜੇ ਭਗਤ ਸਿੰਘ, ਰਾਜਗੁਰੂ, ਸੁਖਦੇਵ, ਸਰਾਭਾ, ਆਜ਼ਾਦ, ਊਧਮ, ਬੱਬਰ ਅਕਾਲੀ, ਗ਼ਦਰੀ ਬਾਬੇ ਅਤੇ ਹੋਰ ਇਨਕਲਾਬੀ ਇਹ ਸੋਚਦੇ ਕਿ ਅਸੀਂ ਮੁੱਠੀ ਭਰ, ਭਾਰਤ ਨੂੰ ਅੰਗਰੇਜ਼ਾਂ ਤੋਂ ਕਿਵੇਂ ਆਜ਼ਾਦ ਕਰਾ ਸਕਦੇ ਹਾਂ ਤਾਂ ਕੀ ਅੱਜ ਅਸੀਂ ਆਜ਼ਾਦ ਹੁੰਦੇ ? ਲੜਨਾ, ਮਨੁੱਖ ਦਾ ਫਰਜ ਵੀ ਹੈ ਅਤੇ ਲੋੜ ਵੀ, ਜਿੱਤ ਜਾਂ ਹਾਰ ਦਾ ਫੈਸਲਾ ਸਮੇਂ ਨੇ ਕਰਨਾ ਹੈ।"

ਭਰਥਰੀ ਦਾਸ ਕਹਿਣ ਲੱਗਾ, "ਬੇਟੀ, ਇਹ ਗੱਲਾਂ ਭਾਵੁਕ ਹਨ। ਆਜ਼ਾਦੀ ਤੋਂ ਪਹਿਲਾਂ ਅਤੇ ਹੁਣ ਦੇ ਸਮੇਂ ਵਿੱਚ ਫਰਕ ਹੈ। ਉਦੋਂ ਅਸੀਂ ਗੁਲਾਮ ਸੀ। ਸਾਰੇ ਲੋਕਾਂ ਦੀ ਹਮਦਰਦੀ ਇਨਕਲਾਬੀਆਂ ਦੇ ਨਾਲ ਸੀ ਪਰ ਹੁਣ ਸਾਡੀ ਆਪਣੀ ਚੁਣੀ ਹੋਈ ਸਰਕਾਰ ਹੈ।"

"ਪਿਤਾ ਜੀ, ਰੌਲਾ ਤਾਂ ਇਸੇ ਗੱਲ ਦਾ ਹੈ। ਇਹ ਸਰਕਾਰਾਂ ਸਾਡੀਆਂ ਚੁਣੀਆਂ ਹੋਈਆਂ ਹੋ ਕੇ ਵੀ ਸਾਡੀਆਂ ਨਹੀਂ। ਪਹਿਲਾਂ ਵਿਦੇਸ਼ੀ ਲੁਟੇਰੇ ਕਾਬਜ਼ ਸੀ ਅਤੇ ਹੁਣ ਦੇਸ਼ੀ ਲੁਟੇਰੇ ਕਾਬਜ਼ ਹਨ। ਇਹ ਲੋਕ ਪੈਸੇ, ਨਸ਼ਿਆਂ ਅਤੇ ਝੂਠੇ ਵਾਅਦਿਆਂ ਨਾਲ ਗਰੀਬ ਭੋਲੀ-ਭਾਲੀ ਜਨਤਾ ਨੂੰ ਭਰਮਾ ਕੇ ਉਨ੍ਹਾਂ ਦੀਆਂ ਭਾਵਨਾਵਾਂ ਦਾ ਸੋਸ਼ਣ ਕਰਕੇ ਰਾਜ-ਗੱਦੀਆਂ ਤੇ ਕਾਬਜ਼ ਹੋਏ ਨੇ। ਮੇਰਾ ਪੱਕਾ ਵਿਸ਼ਵਾਸ ਹੈ ਕਿ ਇਹ ਪ੍ਰਬੰਧ ਲੋਕ ਹਿਤੈਸ਼ੀ ਨਹੀਂ। ਇਸ ਨੂੰ ਬਦਲੇ ਬਿਨਾਂ ਲੋਕਾਂ ਦਾ ਕਲਿਆਣ ਸੰਭਵ ਨਹੀਂ।" ਦੀਪਿਕਾ ਬੋਲੀ।

ਦੀਪਿਕਾ ਦੀਆਂ ਇਨ੍ਹਾਂ ਗੱਲਾਂ ਨੂੰ ਸੁਣ ਕੇ ਭਰਥਰੀ ਦਾਸ ਨੇ ਚੁੱਪ ਰਹਿਣਾ ਹੀ ਯੋਗ ਸਮਝਿਆ। ਉਸਨੂੰ ਪਤਾ ਸੀ ਕਿ ਉਸਦੀਆਂ ਦਲੀਲਾਂ ਦਾ, ਉਸ ਪਾਸ ਕੋਈ ਜਵਾਬ ਨਹੀਂ। ਅੰਦਰੋ-ਅੰਦਰ ਉਸਨੂੰ ਇਸ ਗੱਲ ਦਾ ਡਰ ਸੀ ਕਿ ਜਰਨੈਲ ਨਾਲ ਦੀਪਿਕਾ ਦੀ ਸਾਂਝ ਉਸਦੇ ਪਰਿਵਾਰ ਨੂੰ ਮਹਿੰਗੀ ਪੈ ਸਕਦੀ ਹੈ। ਕਦੇ ਵੀ ਪੁਲਿਸ ਉਨ੍ਹਾਂ ਨੂੰ ਹੱਥ ਪਾ ਸਕਦੀ ਹੈ। ਉਸਨੂੰ ਇਹ

ਵੀ ਪਤਾ ਸੀ ਕਿ ਪੁਲਿਸ ਉਸਨੂੰ ਕਦ ਦੀ ਹੱਥ ਪਾ ਚੁੱਕੀ ਹੁੰਦੀ, ਜੇਕਰ ਉਸਦੇ ਆਰਥਿਕ, ਸਮਾਜਿਕ ਅਤੇ ਰਾਜਨੀਤਕ ਤੌਰ 'ਤੇ ਹੱਥ ਮਜ਼ਬੂਤ ਨਾਂਹ ਹੁੰਦੇ।

ਦੀਪਿਕਾ ਨੂੰ ਉਸਨੇ ਗੱਲਾਂ-ਗੱਲਾਂ ਨਾਲ ਬਹੁਤ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਜਰਨੈਲ ਦਾ ਚੁਣਿਆ ਰਸਤਾ ਠੀਕ ਨਹੀਂ। ਉਹ ਕਦੇ ਵੀ ਪੁਲਿਸ ਦੀ ਗੋਲੀ ਦਾ ਸ਼ਿਕਾਰ ਹੋ ਸਕਦਾ ਹੈ ਜਾਂ ਕਦੇ ਵੀ ਪੁਲਿਸ ਉਸਨੂੰ ਗ੍ਰਿਫਤਾਰ ਕਰਕੇ ਜੇਲ੍ਹ ਸੁੱਟ ਸਕਦੀ ਹੈ। ਸੋ ਭਲਾ ਇਸ ਗੱਲ ਵਿੱਚ ਹੀ ਹੈ ਕਿ ਉਹ ਉਸ ਨਾਲੋਂ ਆਪਣਾ ਸੰਬੰਧ ਤੋੜ ਲਵੇ ਅਤੇ ਉਸ ਨਾਲ ਆਪਣਾ ਜੀਵਨ ਵਸਾਉਣ ਦੇ ਸੁਪਨਿਆਂ ਨੂੰ ਬੀਤੇ ਦੀ ਇੱਕ ਯਾਦ ਸਮਝ ਕੇ ਦਫ਼ਨ ਕਰ ਦੇਵੇ।

ਆਪਣੀਆਂ ਇੰਨ੍ਹਾਂ ਗੱਲਾਂ ਦਾ ਦੀਪਿਕਾ ਤੇ ਕੋਈ ਅਸਰ ਨਾਂਹ ਹੁੰਦਾ ਵੇਖਕੇ, ਉਹ ਬਹੁਤ ਚਿੰਤਤ ਹੁੰਦਾ। ਹੁਣ ਤਾਂ ਉਸਨੂੰ ਇਹ ਵੀ ਡਰ ਹੋਣਾ ਸ਼ੁਰੂ ਹੋ ਗਿਆ ਸੀ ਕਿ ਕਿਤੇ ਦੀਪਿਕਾ ਵੀ ਇਸ ਰਸਤੇ ਤੇ ਨਾਂਹ ਚਲੀ ਜਾਵੇ।





# 19

ਮਹੰਤ ਰੰਗੀ ਨਾਥ ਦਾ ਅਸਲ ਨਾਮ ਇੰਦਰ ਸਿੰਘ ਸੀ। ਜ਼ਿੰਦਗੀ ਦੀ ਮਯੂਸਤਾ ਨੇ ਉਸਨੂੰ ਗੇਰੂਆਂ ਚੋਲਾ ਪਹਿਨਾ ਦਿੱਤਾ ਸੀ। ਹੁਣ ਵੀ ਜਦ ਕਦੇ ਉਹ ਇਕੱਲਾ ਬੈਠਾ ਆਤਮ ਵਿਸ਼ਲੇਸ਼ਣ ਕਰਦਾ ਤਾਂ ਉਸਨੂੰ ਇਸ ਸਾਰੇ ਘਟਨਾਕ੍ਰਮ ਵਿੱਚੋਂ ਆਪਣੀ ਡਰਪੋਕਤਾ ਹੀ ਨਜ਼ਰ ਆਉਂਦੀ। ਉਹ ਆਪਣੇ ਆਪ ਨੂੰ ਬੁਜ਼ਦਿਲ ਸਮਝਦਾ। ਉਹ ਆਪਣੇ ਆਪ ਨੂੰ ਕੋਸਦਾ ਹੋਇਆ ਕਹਿੰਦਾ ਕਿ ਉਸਨੂੰ ਇਸ ਤਰ੍ਹਾਂ ਹਾਲਤਾਂ ਅੱਗੇ ਆਤਮ ਸਮਰਪਣ ਕਰਨ ਦੀ ਬਜਾਏ, ਹਾਲਤਾਂ ਨਾਲ ਟਕਰਾ ਕੇ ਸਿੰਮੀ ਦੇ ਕਾਤਲਾਂ ਤੋਂ ਬਦਲਾ ਲੈਣਾ ਚਾਹੀਦਾ ਸੀ।

ਸਿੰਮੀ ਇੱਕ ਰੱਜੇ ਪੁੱਜੇ ਜਿਮੀਂਦਾਰ ਪਰਿਵਾਰ ਦੀ ਲੜਕੀ ਸੀ ਜਦ ਕਿ ਇੰਦਰ ਸਿੰਘ, ਜਿਸ ਦਾ ਬਚਪਨ ਦਾ ਨਾਮ ਡੋਲੂ ਸੀ, ਇੱਕ ਕੰਮੀ ਪਰਿਵਾਰ ਨਾਲ ਸੰਬੰਧਿਤ ਸੀ। ਜਿਸ ਦਾ ਨਾਮ ਸਾਡੇ ਸਮਾਜ ਦੇ ਅਖੌਤੀ ਠੇਕੇਦਾਰਾਂ ਅਤੇ ਧਾਰਮਿਕ ਮੰਨੂਆਂ ਨੇ 'ਆਦਿ ਧਰਮੀ' ਜਾਂ 'ਵੱਡੇ ਵਿਹੜੇ ਵਾਲੇ' ਰੱਖਿਆ ਹੋਇਆ ਹੈ। ਡੋਲੂ, ਉਮਰ ਵਿੱਚ ਸਰਦਾਰਾਂ ਦੀ ਸਿੰਮੀ ਤੋਂ ਦੋ ਸਾਲ ਵੱਡਾ ਸੀ। ਪੜ੍ਹਦੇ ਉਹ ਦੋਵੇਂ ਪਰ ਇੱਕ ਕਲਾਸ ਵਿੱਚ ਹੀ ਸਨ। ਡੋਲੂ ਪੜ੍ਹਨ ਵਿੱਚ ਬਹੁਤ ਹੁਸ਼ਿਆਰ ਸੀ। ਪਿੰਡ ਦੇ ਸਰਕਾਰੀ ਪ੍ਰਾਇਮਰੀ ਸਕੂਲ ਦਾ ਮਾਸਟਰ, ਸ਼ੀਸ ਚੰਦ ਜੋ ਕਦੇ-ਕਦੇ ਹੀ ਸਕੂਲ ਵੜਦਾ ਹੁੰਦਾ ਸੀ, ਨੇ ਡੋਲੂ ਨੂੰ ਕਲਾਸ ਦਾ ਮਨੀਟਰ ਬਣਾਇਆ ਹੋਇਆ ਸੀ। ਡੋਲੂ ਹੀ ਬੱਚਿਆਂ ਦੀਆਂ ਕਾਪੀਆਂ ਚੈੱਕ ਕਰਦਾ, ਡੋਲੂ ਹੀ ਪਹਾੜੇ ਕਹਾਉਂਦਾ, ਪਾਠ ਪੜ੍ਹਾਉਂਦਾ ਅਤੇ ਡੋਲੂ ਹੀ, ਜਿਸ ਦਿਨ ਮਾਸਟਰ ਸ਼ੀਸ ਚੰਦ ਸਕੂਲ ਆਉਂਦਾ, ਉਸ ਲਈ ਸਰਦਾਰਾਂ ਦੇ ਘਰਾਂ ਵਿੱਚੋਂ ਰੋਟੀਆਂ, ਸ਼ਬਜੀ, ਲੱਸੀ ਅਤੇ ਚਾਹ ਪਾਣੀ ਦਾ ਪ੍ਰਬੰਧ ਕਰਦਾ।

ਸ਼ੀਸ ਚੰਦ ਡੋਲੂ ਦੇ ਪਿੰਡ ਬਿਗੜਵਾਲ ਤੋਂ ਲੱਗਭੱਗ ਪੰਜਾਹ ਕਿਲੋਮੀਟਰ ਦੂਰ ਸਥਿਤ ਪਾਤੜਾਂ ਮੰਡੀ ਤੋਂ ਆਉਂਦਾ ਸੀ। ਮੰਡੀ ਵਿੱਚ ਉਸਦੀ ਸਾਰੇ ਸ਼ਹਿਰ ਵਿੱਚੋਂ ਮੰਨੀ ਪ੍ਰਮੰਨੀ ਰੈਡੀਮੇਡ ਕੱਪੜਿਆਂ ਦੀ ਦੁਕਾਨ ਸੀ। ਲੱਖਾਂ ਰੁਪਇਆ ਦਾ ਵਪਾਰ ਸੀ। ਉਹ ਤੇ ਉਸਦਾ ਲੜਕਾ ਇਹ ਦੁਕਾਨ ਚਲਾ ਰਹੇ ਸਨ। ਨੌਂਕਰੀ ਤੋਂ ਪ੍ਰਾਪਤ ਤਨਖਾਹ ਤਾਂ ਉਸ ਲਈ ਸਿਰਫ਼ ਇੱਕ ਪੈਂਨਸਨ ਹੀ ਸੀ। ਸਕੂਲ ਵਿੱਚ ਉਹ ਮਹੀਨੇ ਵਿੱਚ ਆਮ ਤੌਰ ਤੇ ਦੋ ਵਾਰ ਹੀ ਆਉਂਦਾ ਹੈ ਇੱਕ ਤਾਂ ਜਦੋਂ ਕਾਗਜਾਂ ਦਾ ਢਿੱਡ ਪੂਰਾ ਕਰਕੇ ਫਰਜ਼ੀ ਅੰਕੜਿਆਂ ਦੀ

ਸਰਕਾਰ ਨੂੰ ਰਿਪੋਰਟ ਭੇਜਣੀ ਹੁੰਦੀ, ਦੂਜੇ ਜਦੋਂ ਤਨਖਾਹ ਲੈਣੀ ਹੁੰਦੀ ਅਤੇ ਉਸ ਵਿੱਚੋਂ ਅਫ਼ਸਰਾਂ ਦਾ ਹਿੱਸਾ-ਪੱਤੀ ਉਨ੍ਹਾਂ ਨੂੰ ਪਹੁੰਚਾਉਣਾ ਹੁੰਦਾ। ਕਿਉਂਕਿ ਇਹ ਸਕੂਲ ਸਿਰਫ਼ ਇੱਕ ਅਧਿਆਪਕੀ ਸਕੂਲ ਸੀ। ਪਿੰਡ ਵਾਲਿਆਂ ਦੇ ਰੌਲੇ ਗੌਲੇ ਤੋਂ ਬਚਣ ਲਈ ਉਸਨੇ 200 ਰੁਪੈ ਮਹੀਨਾ ਤੇ ਇੱਕ ਕੁੜੀ ਸਕੂਲ ਵਿੱਚ ਪੜ੍ਹਾਉਣ ਲਈ ਰੱਖੀ ਹੋਈ ਸੀ। ਉਹ ਚੌਥੀ ਅਤੇ ਪੰਜਵੀਂ ਕਲਾਸ ਨੂੰ ਪੜ੍ਹਾਉਂਦੀ ਅਤੇ ਹੇਠਲੀਆਂ ਕਲਾਸਾਂ ਨੂੰ ਆਮ ਤੌਰ ਤੇ ਡੋਲੂ ਹੀ ਸਾਂਭਦਾ।

ਪੜ੍ਹਾਈ ਵਿੱਚ ਹੁਸ਼ਿਆਰ ਹੋਣ ਦੇ ਨਾਲ-ਨਾਲ ਡੋਲੂ ਦੀ ਆਵਾਜ਼ ਬਹੁਤ ਸੁਰੀਲੀ ਸੀ। ਬਹੁਤ ਗੀਤ ਉਸਦੇ ਮੂੰਹ ਜਬਾਨੀ ਯਾਦ ਸਨ। ਜਦ ਉਹ ਕਲਾਸ ਵਿੱਚ ਜਾਂ ਪਿੰਡ ਦੇ ਪਰ੍ਹੇ ਵਿੱਚ ਖੜ੍ਹਕੇ ਕੋਈ ਗੀਤ ਗਾਉਂਦਾ ਤਾਂ ਹਰ ਕੋਈ ਅਸ-ਅਸ ਕਰ ਉੱਠਦਾ। ਤਸਵੀਰਾਂ ਬਨਾਉਣ ਵਿੱਚ ਵੀ ਉਹ ਪੂਰਾ ਮਾਹਿਰ ਸੀ। ਐਇ ਲੱਗਦਾ ਸੀ ਜਿਵੇਂ ਸਾਰੇ ਗੁਣ ਅਤੇ ਕਲਾਵਾਂ ਇਕੱਲੇ ਉਸ ਵਿੱਚ ਹੀ ਭਰੇ ਹੋਣ। ਇੰਨ੍ਹਾਂ ਗੁਣਾਂ ਕਰਕੇ ਹੀ ਸਰਦਾਰ ਹਰਕੀਰਤ ਸਿੰਘ ਦੀ ਇਕਲੌਤੀ ਧੀ ਸਿੰਮੀ ਨੂੰ ਡੋਲੂ ਬਹੁਤ ਚੰਗਾ ਲੜਕਾ ਲਗਦਾ ਅਤੇ ਉਹ ਹੋਰਾਂ ਦੇ ਉਲਟ ਉਸਨੂੰ ਡੋਲੂ ਕਹਿਕੇ ਬਲਾਉਣ ਦੀ ਬਜਾਏ ਇੰਦਰ ਕਹਿ ਕੇ ਬਲਾਉਂਦੀ ਅਤੇ ਉਹ ਹੋਰਾਂ ਨੂੰ ਵੀ ਕਹਿੰਦੀ, “ਡੋਲੂ ਕੋਈ ਨਾਮ ਹੈ ? ਇਹਦਾ ਨਾਮ ਇੰਦਰ ਹੈ। ਇੰਦਰ ਕਹਿ ਕੇ ਬਲਾਵੋ।” ਪਰ ਮਾਂ-ਬਾਪ ਵੱਲੋਂ ਰੱਖਿਆ ਨਾਮ ਹੋਣ ਕਰਕੇ ਡੋਲੂ ਨੂੰ ਡੋਲੂ ਕਹਾਉਣ ਵਿੱਚ ਬਹੁਤ ਨਿੱਘ ਆਉਂਦਾ। ਇੰਦਰ ਤਾਂ ਉਸਦਾ ਨਾਮ ਮਾਸਟਰ ਸ਼ੀਸ ਚੰਦ ਨੇ ਸਕੂਲ ਵਿੱਚ ਦਾਖਲ ਕਰਨ ਵੇਲੇ ਰੱਖ ਦਿੱਤਾ ਸੀ।

ਬਿਗੜਵਾਲ ਦੇ ਪ੍ਰਾਇਮਰੀ ਸਕੂਲ ਤੋਂ ਪੰਜਵੀਂ ਪਾਸ ਕਰਨ ਬਾਅਦ ਡੋਲੂ ਮਹਿਲਾ ਚੌਂਕ ਵਿਖੇ ਛੇਂਵੀ ਵਿੱਚ ਜਾ ਦਾਖਲ ਹੋਇਆ। ਸਿੰਮੀ ਵੀ ਉੱਥੇ ਹੀ ਪੜ੍ਹਨ ਲੱਗੀ। ਪੰਜਵੀਂ ਵਿੱਚੋਂ ਡੋਲੂ ਜ਼ਿਲ੍ਹੇ ਵਿੱਚੋਂ ਫਸ਼ਟ ਆਇਆ ਸੀ। ਗਰੀਬ ਹੋਣ ਕਰਕੇ ਡੋਲੂ ਨੂੰ ਸਕੂਲ ਤੁਰ ਕੇ ਹੀ ਜਾਣਾ ਪੈਂਦਾ ਪਰ ਸਿੰਮੀ ਪਾਸ ਸਾਈਕਲ ਸੀ। ਉਹ ਅਕਸਰ ਰਸਤੇ ਵਿੱਚ ਤੁਰੇ ਜਾਂਦੇ ਡੋਲੂ ਨੂੰ ਸਾਈਕਲ ਤੇ ਬੈਠਣ ਲਈ ਕਹਿੰਦੀ ਪਰ ਸਵੈ-ਮਾਣੀ ਹੋਣ ਕਰਕੇ ਉਹ ਅਕਸਰ ਸਾਈਕਲ ’ਤੇ ਬੈਠਣ ਤੋਂ ਇਨਕਾਰ ਕਰ ਦਿੰਦਾ। ਦਸਵੀਂ ਤੱਕ ਪਹੁੰਚਦਿਆਂ-ਪਹੁੰਚਦਿਆਂ ਸਿੰਮੀ ਅਤੇ ਡੋਲੂ ਨੇ ਇੱਕ ਦੂਜੇ ਨੂੰ ਕਾਫੀ ਸਮਝਣਾ ਸ਼ੁਰੂ ਕਰ ਦਿੱਤਾ ਸੀ। ਜੇ ਦੋਵਾਂ ਵਿੱਚੋਂ ਕਦੇ ਇੱਕ ਜਾਣਾ ਸਕੂਲ ਨਾਂਹ ਆਉਂਦਾ ਤਾਂ ਦੂਸਰਾ ਉਦਾਸ-ਉਦਾਸ ਰਹਿੰਦਾ। ਅਕਸਰ ਦੂਜੇ ਵਿਦਿਆਰਥੀ ਵੀ ਉਨ੍ਹਾਂ ਦੀ ਸਾਂਝ ਦੀਆਂ



ਗੱਲਾਂ ਕਰਦੇ। ਸਿੰਮੀ ਦੇ ਅੱਠਵੀਂ ਵਿੱਚ ਪੜ੍ਹਦੇ ਛੋਟੇ ਭਾਈ ਹਰਜੋਤ ਰਾਹੀ ਇਹ ਗੱਲ ਸਿੰਮੀ ਦੇ ਘਰ ਵੀ ਪਹੁੰਚ ਗਈ।

ਇਹ ਗੱਲ ਸੁਣ ਸਰਦਾਰ ਹਰਕੀਰਤ ਸਿੰਘ ਅੱਗ ਬਬੂਲਾ ਹੋ ਉੱਠਿਆ “ਸਾਲੇ, ਚੂਹੜੇ ਦੀ ਇਹ ਹਿੰਮਤ। ਮੈਂ ਭੈਣ ਚੌ...... ਨੂੰ ਸਾਬਤ ਨੂੰ ਹੀ ਧਰਤੀ ਵਿੱਚ ਦੱਬਦੂ। ਟੁਕੜੇ-ਟੁਕੜੇ ਕਰਦੂ।” ਹਰਕੀਰਤ ਨੇ ਡਾਂਗ ਚੁੱਕੀ ਤੇ ਸਿੱਧਾ ਡੋਲੂ ਕੇ ਘਰ ਜਾ ਵੜਿਆ। ਗਾਲ੍ਹਾਂ ਦੀ ਉਸਨੇ ਝੜੀ ਲਗਾ ਦਿੱਤੀ। ਘਰ ਦੀ ਸਬ੍ਹਾਤ ਵਿੱਚ ਬੈਠੇ ਪੜ੍ਹ ਰਹੇ ਡੋਲੂ ਤੇ ਉਸਨੇ ਥੱਪੜਾਂ ਦਾ ਮੀਹ ਵਰ੍ਹਾਂ ਦਿੱਤਾ। ਭੱਜਕੇ ਆਕੇ ਗੁਆਂਢੀਆਂ, ਡੋਲੂ ਦੀ ਮਾਂ ਅੱਕੀ ਅਤੇ ਡੋਲੂ ਦੇ ਬਾਪੂ ਪੀਤੇ ਨੇ ਉਸਨੂੰ ਆ ਕੇ ਛੁਡਾਇਆ। ਡੋਲੂ ਨੂੰ ਛੱਡਕੇ, ਹਰਕੀਰਤ ਨੇ ਪੀਤੇ ਦੀ ਦਾੜ੍ਹੀ ਨੂੰ ਹੱਥ ਪਾ ਲਿਆ ਅਤੇ ਕਹਿਣ ਲੱਗਾ, “ਆਂਹ ਤੇਰੇ ਬਾਪ ਨੂੰ ਸਮਝਾ ਦੀ ਕਿ ਸਰਦਾਰਾਂ ਨਾਲ ਪੰਗਾ ਕਿੰਨ੍ਹਾਂ ਮਹਿੰਗਾ ਪੈ ਸਕਦਾ ?” ਇੰਨਾ ਕਹਿੰਦਾ ਸਰਦਾਰ ਹਰਕੀਰਤ ਸਿੰਘ ਆਪਣੇ ਘਰ ਚਲਾ ਗਿਆ ਅਤੇ ਉਸਨੇ ਉੱਥੇ ਸਿੰਮੀ ਨੂੰ ਵੀ ਘੂਰਿਆ ਅਤੇ ਉਸ ਨਾਲ ਵੀ ਧੌਲ ਧੱਫਾ ਕੀਤਾ।

ਸਿੰਮੀ ਨੂੰ ਚੌਂਕਾਂ ਤੋਂ ਹਟਾ ਕੇ ਸਰਦਾਰ ਹਰਕੀਰਤ ਸਿੰਘ ਨੇ ਸੰਗਰੂਰ ਕੁੜੀਆਂ ਦੇ ਸਰਕਾਰੀ ਸਕੂਲ ਵਿੱਚ ਲਗਾ ਦਿੱਤਾ। ਡੋਲੂ ਨੂੰ ਹੁਣ ਸਕੂਲ ਇੱਕ ਵੀਰਾਨ ਜਗ੍ਹਾ ਜਾਪਦੀ। ਸਿੰਮੀ ਦੀ ਗੈਰ-ਹਾਜ਼ਰੀ ਅਤੇ ਸਰਦਾਰ ਹਰਕੀਰਤ ਸਿੰਘ ਵੱਲੋਂ ਉਸਦੀ ਕੀਤੀ ਕੁੱਟ-ਮਾਰ, ਇਹ ਦੋਵੇਂ ਗੱਲਾਂ ਉਸਨੂੰ ਬਹੁਤ ਰੜਕਦੀਆਂ ਰਹਿੰਦੀਆਂ। ਬਾਪੂ ਨੇ ਵੀ ਉਸਨੂੰ ਦਸਵੀਂ ਕਰਨ ਤੋਂ ਬਾਅਦ ਸਕੂਲ ਵਿੱਚੋਂ ਹਟਾਏ ਜਾਣ ਲਈ ਨੋਟਿਸ ਦੇ ਦਿੱਤਾ ਸੀ ਅਤੇ ਸਾਫ ਸ਼ਬਦਾਂ ਵਿੱਚ ਕਹਿ ਦਿੱਤਾ ਸੀ, “ਸਰਦਾਰਾਂ ਦੇ ਘਰਾਂ ਦਾ ਗੋਹਾ ਕੂੜਾ ਕਰਕੇ, ਮਜ਼ਦੂਰੀਆਂ ਕਰ-ਕਰ ਅਸੀਂ ਤਾਂ ਤੈਨੂੰ ਸਕੂਲ ਪੜ੍ਹਨ ਲਈ ਭੇਜਦੇ ਆ ਤੇ ਤੂੰ ਆਂਹ ਰਾਂਝੇ ਵਾਲੇ ਲੱਛਣ ਫੜੇ ਹੋਏ ਨੇ। ਜੇ ਤੈਂ ਏਦਾਂ ਹੀ ਆਸ਼ਕੀਆਂ ਕਰਨੀਆਂ ਨੇ ਤਾਂ ਸਾਨੂੰ ਕੀ ਲੋੜ ਹੈ, ਆਬਦੀਆਂ ਛੂਹੀਆਂ ’ਚ ਕੁੱਬ ਪਾਉਣ ਦੀ। ਇਹ ਐਤਕੀ ਦਸਵੀਂ ਦੇ ਪੇਪਰ ਦੇ ਲੈ, ਅਗਲੇ ਸਾਲ ਲੈ ਕੇ ਚਾਰ ਹਜ਼ਾਰ ਰੁਪਇਆ, ਮੈਂ ਤਾਂ ਕਿਸੇ ਜੱਟ ਨਾਲ ਸੀਰੀ ਰਲਾ ਦੇਣਾ ਤੈਨੂੰ। ਕਰੀ ਜਾਈਂ ਉੱਥੇ ਆਸ਼ਕੀਆਂ।”

ਦਸਵੀਂ ਦੇ ਪੇਪਰ ਹੋਏ ਤਾਂ ਦੂਸਰੇ ਦਿਨ ਹੀ ਡੋਲੂ ਨੇ ਆਪਣੇ ਇੱਕ ਦੋਸਤ ਦੇ ਪਿਤਾ ਦੀ ਸੰਗਰੂਰ ਵਿਚਲੀ ਤਾਰ ਫੈਕਟਰੀ ਵਿੱਚ ਪ੍ਰਾਈਵੇਟ ਨੌਕਰੀ ਕਰਨੀ ਸ਼ੁਰੂ ਕਰ ਦਿੱਤੀ। ਉਹ ਦਿਹਾੜੀਦਾਰ ਕਾਮਿਆਂ ਦਾ ਹਿਸਾਬ ਕਿਤਾਬ

ਰੱਖਦਾ। ਦਸਵੀਂ ਵਿੱਚੋਂ ਉਸਦੇ ਚੰਗੇ ਨੰਬਰ ਆਏ। ਸਿੰਮੀ ਦਸਵੀਂ ਕਰਕੇ ਰਣਬੀਰ ਕਾਲਜ ਵਿੱਚ ਪੜ੍ਹਨ ਲੱਗ ਪਈ।

ਫੈਕਟਰੀ ਦਾ ਮਾਲਕ ਬ੍ਰਿਜ ਲਾਲ, ਡੋਲੂ ਦੇ ਕੰਮ ਤੋਂ ਬਹੁਤ ਸਤੁੰਸ਼ਟ ਸੀ। ਵਿਸ਼ੇਸ਼ ਕਰਕੇ ਉਸਦੀ ਇਮਾਨਦਾਰੀ ਤੋਂ। ਹੁਣ ਬੈਂਕ ਵਿੱਚੋਂ ਪੈਸੇ ਜਮ੍ਹਾਂ ਕਰਵਾਉਣ, ਕਢਵਾਉਣ ਦੇ ਸਾਰੇ ਕੰਮ ਇੰਦਰ ਹੀ ਕਰਦਾ। ਅਕਸਰ ਉਸਦਾ ਮੇਲ ਸ਼ਹਿਰ ਵਿੱਚ ਪੜ੍ਹਨ ਆਉਂਦੀ ਸਿੰਮੀ ਨਾਲ ਵੀ ਹੋ ਜਾਂਦਾ। ਸਿੰਮੀ ਨੂੰ ਇੰਦਰ ਨੇ ਬਹੁਤ ਸਮਝਾਇਆ ਕਿ ਅਸੀਂ ਇੱਕ ਦੂਜੇ ਨੂੰ ਭੁੱਲ ਜਾਈਏ, ਇਸ ਵਿੱਚ ਹੀ ਸਾਡੀ ਭਲਾਈ ਹੈ। ਉਹ ਆਖਦਾ, “ਸਿੰਮੀ, ਜੋ ਤੂੰ ਇਕੱਠਿਆਂ ਜਿਊਣ-ਮਰਨ ਦੀਆਂ ਗੱਲਾਂ ਕਰਦੀ ਹੈ, ਇਹ ਸੰਭਵ ਨਹੀਂ। ਤੇਰੇ ਬਾਪੂ ਵਿਚਲਾ ਜੱਟਵਾਦ ਅਤੇ ਸਰਦਾਰਪੁਣਾ ਕਦੇ ਵੀ ਇਹ ਕਰਨ ਦੀ ਆਗਿਆ ਨਹੀਂ ਦੇ ਸਕਦਾ। ਇਸਦੀ ਸਾਨੂੰ ਮਹਿੰਗੀ ਕੀਮਤ ਚੁਕਾਉਣੀ ਪੈ ਸਕਦੀ ਹੈ।”

ਉਹੀ ਗੱਲ ਹੋਈ ਜਿਸਦਾ ਇੰਦਰ ਨੂੰ ਡਰ ਸੀ। ਉਹਨਾਂ ਦੇ ਦੁਆਰਾ ਮੇਲ ਦੀ ਸੂੰਹ, ਸਰਦਾਰ ਹਰਕੀਰਤ ਸਿੰਘ ਪਾਸ ਵੀ ਪਹੁੰਚ ਗਈ। ਉਸਨੇ ਡਾਗਾਂ ਨਾਲ ਲੈਸ ਚਾਰ-ਪੰਜ ਆਦਮੀ ਲੈ ਕੇ ਜੀਪ ਵਿੱਚ ਆ ਕੇ ਇੱਕ ਦਿਨ ਤਾਰ ਫੈਕਟਰੀ ਵਿੱਚ ਧਾਵਾ ਬੋਲ ਦਿੱਤਾ। ਖੁਸ਼ਕਿਸਮਤੀ ਨਾਲ ਉਸ ਦਿਨ ਇੰਦਰ ਕਿਤੇ ਬਾਹਰ ਫੈਕਟਰੀ ਦੇ ਕਿਸੇ ਕੰਮ ਗਿਆ ਹੋਇਆ ਸੀ। ਸਰਦਾਰਾਂ ਦਾ ਵਾਰ ਖਾਲੀ ਗਿਆ ਪਰ ਉਹ ਫੈਕਟਰੀ ਦੇ ਮਾਲਕ ਬ੍ਰਿਜ ਲਾਲ ਨੂੰ ਕਹਿ ਗਏ ਕਿ ਉਸਨੂੰ ਕਹਿ ਦੇਵੀ ਕਿ ਹੁਣ ਪੱਲੇ ਵਿੱਚ ਸ਼ਗਨਾਂ ਦਾ ਗੁੱਟ ਪਵਾਉਣ ਲਈ ਤਿਆਰ ਹੋ ਜਾਵੇ ਅਤੇ ਨਾਲ ਹੀ ਮਾਲਕ ਨੂੰ ਉਸਨੂੰ ਫੈਕਟਰੀ ਵਿੱਚੋਂ ਹਟਾਉਣ ਵਾਸਤੇ ਵੀ ਕਹਿ ਗਏ।

ਘਰੇ ਜਾਂਦਿਆਂ ਹੀ ਸਰਦਾਰ ਨੇ ਸਿੰਮੀ ਨਾਲ ਧੌਲ ਧੱਫਾ ਕੀਤਾ। ਉਸਦਾ ਕਾਲਿਜ ਜਾਣਾ ਬੰਦ ਕਰ ਦਿੱਤਾ। ਘਰ ਵਿੱਚ ਹੋਈ ਕੁੱਟ-ਮਾਰ ਕਾਰਨ ਸਿੰਮੀ ਲਈ ਹੁਣ ਸਮਾਜ ਨੂੰ ਮੂੰਹ ਦਿਖਾਉਣਾ ਵੀ ਔਖਾ ਹੋ ਗਿਆ ਸੀ। ਦੂਸਰੇ ਦਿਨ ਮੌਕਾ ਬਚਾ ਕੇ ਸਿੰਮੀ ਨੇ ਘਰ ਵਿੱਚ ਪਈ ਕਣਕ ਤੇ ਛਿੜਕਣ ਵਾਲੀ ਸਪਰੇਅ ਪੀ ਲਈ। ਪਲਾਂ ਵਿੱਚ ਹੀ ਉਹ ਦਮ ਤੋੜ ਗਈ। ਜਦ ਸ਼ਹਿਰੋਂ ਸਰਦਾਰ ਅਤੇ ਸਰਦਾਰਨੀ ਮੁੜੇ ਤਾਂ ਘਰ ਦੇ ਇੱਕ ਨੁਕਰੇ ਬਣੀ ਬੈਠਕ ਵਿੱਚ ਸਿੰਮੀ ਦੀ ਲਾਸ਼ ਵੇਖਕੇ ਉਹ ਤ੍ਰਭਕ ਉੱਠੇ। ਸਿੰਮੀ ਏਡਾ ਵੱਡਾ ਕਦਮ ਚੁੱਕ ਲਵੇਗੀ, ਇਹ ਤਾਂ ਉਨ੍ਹਾਂ ਕਦੇ ਸੁਪਨੇ ਵਿੱਚ ਵੀ ਨਹੀਂ ਸੋਚਿਆ ਸੀ। ਭਾਈਚਾਰਾ ਇਕੱਠਾ ਹੋਇਆ। ਅੰਤਿਮ ਸੰਸਕਾਰ ਕੀਤਾ ਗਿਆ। ਪੁਲਿਸ ਤੱਕ ਭਾਵੇਂ ਗੱਲ



ਪਹੁੰਚ ਗਈ ਸੀ ਪਰ ਪੁਲਿਸ ਨੇ ਸਰਦਾਰਾਂ ਨੂੰ ਹੱਥ ਪਾਉਣਾ ਮੁਨਾਸਿਬ ਨਾਂਹ ਸਮਝਿਆ। ਪਿੰਡ ਵਿੱਚ ਕੁੱਝ ਦਿਨ ਘੁਸਰ-ਮੁਸਰ ਹੋਈ। ਆਖੀਰ ਨੂੰ ਇਹ ਬੀਤੇ ਦਾ ਇੱਕ ਅੰਗ ਬਣ ਕੇ ਰਹਿ ਗਈ।

ਉੱਧਰ ਦੂਜੇ ਪਾਸੇ ਜਦ ਤੀਸਰੇ ਦਿਨ ਇੰਦਰ ਮੁੜਿਆ ਤਾਂ ਉਸਨੂੰ ਬਸ ਸਟੈਂਡ ਤੇ ਹੀ ਉਸਦੇ ਇੱਕ ਨਾਲ ਫੈਕਟਰੀ ਵਿੱਚ ਕੰਮ ਕਰਨ ਵਾਲੇ ਸਾਥੀ ਨੇ ਉਸਨੂੰ ਸਾਰੀ ਗੱਲ ਦੱਸ ਦਿੱਤੀ। ਇੰਦਰ ਨੂੰ ਨੌਕਰੀ ਤੋਂ ਹੱਟ ਜਾਣ ਦਾ ਤਾਂ ਕੋਈ ਗ਼ਮ ਨਹੀਂ ਸੀ, ਜ਼ਿਆਦਾ ਦੁੱਖ ਉਸਨੂੰ ਸਿੰਮੀ ਦੀ ਮੌਤ ਦਾ ਸੀ। ਆਪਣੇ ਉੱਪਰ ਵੀ ਕਿਸੇ ਵੇਲੇ ਵੀ ਹਮਲਾ ਹੋ ਜਾਣ ਦਾ ਉਸਨੂੰ ਡਰ ਸੀ। ਘਰ ਵਿੱਚ ਗਰੀਬ ਮਾਂ-ਬਾਪ ਅਤੇ ਛੋਟੇ ਭੈਣ-ਭਰਾਵਾਂ ਦੀ ਵੀ ਉਸਨੂੰ ਚਿੰਤਾ ਸੀ ਕਿਉਂ ਜੋ ਉਸਦਾ ਪਿਤਾ ਦਮੇ ਦਾ ਮਾਰੀਜ਼ ਹੋ ਗਿਆ ਸੀ ਅਤੇ ਘਰ ਦਾ ਸਾਰਾ ਖਰਚ ਉਸਦੀ ਤਨਖਾਹ ਵਿੱਚੋਂ ਹੀ ਚਲਦਾ ਸੀ। ਉਸਨੂੰ ਇਹ ਵੀ ਡਰ ਸੀ ਕਿ ਸਰਦਾਰ ਨੇ ਉਨ੍ਹਾਂ ਦਾ ਪਿੰਡ ਵਿੱਚ ਰਹਿਣਾ ਵੀ ਮੁਹਾਲ ਕਰ ਦੇਣਾ।

ਇੰਦਰ ਲਈ ਜੀਵਨ ਦੀ ਇਹ ਸਟੇਜ ‘ਸੱਪ ਦੇ ਮੂੰਹ ਕੋਹੜ ਕਿਰਲੀ’ ਵਾਲੀ ਸੀ। ਆਖੀਰ ਨੂੰ ਸੋਚ-ਸੋਚ ਕੇ ਉਸਨੇ ਕਿਤੇ ਦੂਰ ਚਲੇ ਜਾਣ ਦਾ ਇਰਾਦਾ ਬਣਾ ਲਿਆ। ਇਸ ਸਾਰੇ ਕੁੱਝ ਦਾ ਕਾਰਨ, ਉਹ ਸਮਾਜ ਵਿਚਲੀ ਅਸਮਾਨਤਾ ਨੂੰ ਮੰਨਦਾ ਸੀ। ਹੁਣ ਉਸਨੂੰ ਅਗਾਹਵਧੂ ਨਾਟਕਾਂ ਵਿੱਚ ਅਤੇ ਇਨਕਲਾਬੀ ਨੇਤਾਵਾਂ ਦੀਆਂ ਕਹੀਆਂ ਗੱਲਾਂ ਬਿਲਕੁਲ ਸੱਚ ਜਾਪਦੀਆਂ। ਉਹ ਬਸ ਚੜ੍ਹਿਆ ਅਤੇ ਰਾਏਕੋਟ ਪਹੁੰਚ ਗਿਆ। ਉਹ ਪੂਰੀ ਤਰ੍ਹਾਂ ਦਿਸ਼ਾਹੀਣ ਹੋ ਚੁੱਕਾ ਸੀ। ਰਾਤ ਪੈ ਗਈ ਅਤੇ ਰਾਤ ਕੱਟਣ ਲਈ ਉਹ ਬਸ ਅੱਡੇ ਤੋਂ ਦੋ ਕੁ ਕਿਲੋਮੀਟਰ ਦੂਰ ਉਜਾੜ ਥਾਂ ਤੇ ਬਣੇ ‘ਡੇਰਾ ਬਾਬਾ ਭੋਲਾ ਨਾਥ ਜੀ’ ’ਤੇ ਪਹੁੰਚ ਗਿਆ। ਇਸ ਡੇਰੇ ਦਾ ਮਹੰਤ ਗੋਪਾਲ ਨਾਥ ਕਾਫੀ ਬਿਰਧ ਸੀ। ਇੰਦਰ ਡੇਰੇ ਦੇ ਮਹੰਤ ਨੂੰ ਮਿਲਿਆ, ਉਸ ਨੂੰ ਆਪਣੀ ਤਰਦੀ-ਤਰਦੀ ਜੀ ਕਹਾਣੀ ਸੁਣਾਈ ਅਤੇ ਉੱਥੇ ਕੁੱਝ ਦਿਨ ਰਹਿਣ ਦੀ ਆਗਿਆ ਦੇਣ ਦੀ ਬੇਨਤੀ ਕੀਤੀ।

ਭੁੱਖੇ-ਭਾਣੇ ਅਤੇ ਥੱਕੇ ਟੁੱਟੇ ਇੰਦਰ ਦੀ ਹਾਲਤ ਨੂੰ ਵੇਖਕੇ ਗੋਪਾਲ ਨਾਥ ਨੂੰ ਤਰਸ ਆ ਗਿਆ। ਇਸ ਤੋਂ ਇਲਾਵਾ ਇਸ ਉਜਾੜ ਥਾਂ ਤੇ ਉਸ ਨੂੰ ਆਪ ਨੂੰ ਵੀ ਇੱਕ ਸਹਾਰੇ ਦੀ ਜ਼ਰੂਰਤ ਸੀ। ਦਿਨੇ ਤਾਂ ਬਾਬੇ ਦੇ ਬਹੁਤ ਚੇਲੇ-ਚੇਲੀਆਂ ਆਉਂਦੀਆਂ। ਸਾਰਾ ਦਿਨ ਰੌਣਕ ਲੱਗੀ ਰਹਿੰਦੀ। ਖੂਬ ਚੜ੍ਹਾਵਾ

ਚੜਦਾ। ਰਾਤ ਨੂੰ ਗੋਪਾਲ ਨਾਥ ਇਕੱਲਾ ਰਹਿ ਜਾਂਦਾ। ਜਵਾਨੀ ਵੇਲੇ ਤਾਂ ਉਸਨੇ ਇਕੱਲ ਨੂੰ ਕੁੱਝ ਨਹੀਂ ਗੋਲ੍ਹਿਆ ਸੀ ਪਰ ਹੁਣ ਬਿਰਧ ਹੋਣ ਕਰਕੇ ਕਦੇ-ਕਦੇ ਉਹ ਸਹਾਰੇ ਦੀ ਘਾਟ ਮਹਿਸੂਸ ਕਰਦਾ। ਉਸਨੂੰ ਆਪਣੀ ਇਹ ਘਾਟ ਇੰਦਰ ਵਿੱਚੋਂ ਪੂਰੀ ਹੁੰਦੀ ਦਿਖਾਈ ਦੇਣ ਲੱਗੀ। ਬਾਕੀ ਉਸਦੀ ਆਪਣੀ ਹੋਣੀ ਦਾ ਬਹੁਤਾ ਹਿੱਸਾ ਵੀ ਇੰਦਰ ਦੇ ਦੁਖਾਂਤ ਨਾਲ ਮਿਲਦਾ ਜੁਲਦਾ ਸੀ।

ਇੰਦਰ ਡੇਰੇ ਤੇ ਰਹਿਣ ਲੱਗਾ। ਹੌਲੀ-ਹੌਲੀ ਉਸਦੀ ਉਦਾਸੀ ਘਟਣ ਲੱਗੀ। ਗੋਪਾਲ ਨਾਥ ਦੀ ਉਹ ਰੱਜ ਕੇ ਸੇਵਾ ਕਰਦਾ। ਉਸਨੂੰ ਆਪਣੇ ਬਾਪੂ ਪੀਤੇ ਦੇ ਉਸ ਦੀ ਜ਼ਿੰਦਗੀ ਬਣਾਉਣ ਲਈ ਖਾਧੇ ਧੱਕੇ ਯਾਦ ਆਉਂਦੇ ਰਹਿੰਦੇ। ਕਦੇ-ਕਦੇ ਉਹ ਆਪਣੇ ਆਪ ਨੂੰ ਕਾਤਲ ਸਮਝਣ ਲੱਗ ਜਾਂਦਾ-ਆਪਣੇ ਮਾਂ-ਬਾਪ ਦੇ ਅਰਮਾਨਾਂ ਦਾ ਕਾਤਲ। ਉਹ ਆਪਣੇ ਆਪ ਨੂੰ ਕਾਇਰ ਕਹਿ ਕੇ ਆਪਣੇ ਆਪ ਨੂੰ ਕੋਸਦਾ ਵੀ ਰਹਿੰਦਾ। ਉਹ ਸੋਚਦਾ ਉਸਨੂੰ ਇਸ ਤਰ੍ਹਾਂ ਜ਼ਿੰਦਗੀ ਨੂੰ ਭਾਂਜ ਦੇ ਕੇ ਆਪਣੀ ਜਾਨ ਬਚਾਉਣ ਲਈ ਦੌੜਨਾ ਨਹੀਂ ਚਾਹੀਦਾ ਸੀ। ਉਸ ਨੂੰ ਚਾਹੀਦਾ ਸੀ ਕਿ ਉਹ ਸਿੰਮੀ ਦੇ ਕਾਤਲਾਂ ਤੋਂ ਬਦਲਾ ਲੈਂਦਾ। ਉਸਨੂੰ ਲੱਗਦਾ ਕਿ ਸਿੰਮੀ ਦੀ ਰੂਹ ਅਤੇ ਉਸਦੇ ਬਾਪ ਪੀਤੇ ਅਤੇ ਮਾਂ ਅੱਕੀ ਦੇ ਕਾਤਲ ਹੋਏ ਅਰਮਾਨ ਉਸਨੂੰ ਸ਼ਾਂਤੀ ਨਾਲ ਨਹੀਂ ਜਿਉਣ ਦੇਣਗੇ ਅਤੇ ਉਸਨੂੰ ਹਮੇਸ਼ਾ ਦੁਰਕਾਰਦੇ ਰਹਿਣਗੇ।

ਡੇਰੇ ਤੇ ਆਉਣ ਵਾਲੇ ਬਹੁਤ ਸਾਰੇ ਲੋਕ ਹੁਣ ਇੰਦਰ ਨੂੰ ਜਾਨਣ ਲੱਗ ਗਏ ਸਨ। ਗੋਪਾਲ ਨਾਥ ਨੂੰ ਵੀ ਉਸਤੇ ਇੰਨ੍ਹਾਂ ਯਕੀਨ ਬੱਝ ਗਿਆ ਸੀ ਕਿ ਇੱਕ-ਇੱਕ ਕਰਕੇ ਡੇਰੇ ਦਾ ਹਰ ਭੇਦ ਉਹ ਉਸਨੂੰ ਦਿਨ-ਪ੍ਰਤਿ-ਦਿਨ ਦੱਸਦਾ ਜਾ ਰਿਹਾ ਸੀ ਅਤੇ ਹਰ ਚੀਜ ਉਸਦੇ ਸਪੁਰਦ ਕਰਦਾ ਜਾ ਰਿਹਾ ਸੀ। ਡੇਰੇ ਦੀਆਂ ਪ੍ਰੰਪਰਾਵਾਂ ਉਸਨੇ ਇੰਦਰ ਨੂੰ ਸਮਝਾ ਦਿੱਤੀਆਂ ਸਨ। ਆਪਣੇ ਮਨ ਵਿੱਚ ਉਹ ਉਸਨੂੰ ਇਸ ਡੇਰੇ ਦਾ ਅਗਲਾ ਵਾਰਿਸ਼ ਤਸਲੀਮ ਕਰ ਚੁੱਕਾ ਸੀ।

ਇੰਦਰ ਬੜਾ ਹੈਰਾਨ ਹੁੰਦਾ ਕਿ ਉਹ ਤਾਂ ਇਸ ਡੇਰੇ ਵਿੱਚ ਕੁੱਝ ਦਿਨ ਹੀ ਕੱਟਣ ਆਇਆ ਸੀ। ਉਸਨੇ ਤਾਂ ਗੋਪਾਲ ਨਾਥ ਨੂੰ ਸਿਰਫ਼ ਕੁੱਝ ਦਿਨ ਕੱਟਣ ਦੀ ਆਗਿਆ ਦੇਣ ਲਈ ਬੇਨਤੀ ਕੀਤੀ ਸੀ ਪਰ ਮਹੰਤ ਉਸਨੂੰ ਸਭ ਕੁੱਝ ਹੀ ਸੌਂਪਦਾ ਜਾ ਰਿਹਾ ਸੀ। ਡੇਰੇ ਤੇ ਲੱਗਣ ਵਾਲੇ ਸਲਾਨਾ ਭਾਦੋਂ ਦੇ ਮੇਲੇ ਲਈ ਵੀ ਹੁਣ ਇੰਦਰ ਹੀ ਸਾਰਾ ਪ੍ਰਬੰਧ ਕਰਦਾ। ਡੇਰੇ ਵਿੱਚ ਪਿੰਡ ਦੀਆਂ ਬੁੜੀਆਂ-ਕੁੜੀਆ ਦਾ ਬਹੁਤ ਆਉਣ ਜਾਣ ਸੀ। ਇੰਦਰ ਨੌਜਵਾਨ ਸੀ।



ਇਸ ਕਰਕੇ ਗੋਪਾਲ ਨਾਥ ਹਮੇਸ਼ਾ ਇੰਦਰ ਨੂੰ ਕਹਿੰਦਾ, "ਬੇਟਾ, ਤੂੰ ਨੌਜਵਾਨ ਹੈ। ਯਹਾ ਨੌਜਵਾਨ ਲੜਕੀਆਂ ਆਤੀ ਹੈ। ਕਾਮ ਸੇ ਬਚ ਕਰ ਰਹਿਣਾ। ਕਾਮ ਮਨੁੱਸ਼ ਕੀ ਬੁੱਧੀ ਕੋ ਭ੍ਰਿਸ਼ਟ ਕਰ ਦੇਤਾ ਹੈ। ਜਹਾਂ ਯੋਗ ਹੋਤਾ ਹੈ, ਵਹਾਂ ਭੋਗ ਨਹੀਂ ਹੋਤਾ ਔਰ ਜਹਾਂ ਯੋਗ ਨਹੀਂ ਹੋ ਸਕਤਾ ਵਹਾਂ ਭੋਗ ਹੋਤਾ ਹੈ। ਦੋਨੋਂ ਇੱਕ ਸਾਥ ਨਹੀਂ ਰਹਿ ਸਕਤੇ। ਨਾਥ ਕਹਿਤਾ ਨਹੀਂ ਕਰਕੇ ਦਿਖਾਤਾ ਹੈ। ਯੇਹ ਗ੍ਰਿਹਸਤੀ ਲੋਕ ਤੋਂ ਯੋਨੀ-ਜਾਲ ਮੇਂ ਹੀ ਫਸੇ ਰਹਿੰਤੇ ਹੈ। ਨਾਥ ਕਾ ਉਦੇਸ਼ ਔਰ ਪ੍ਰਯੋਜਨ ਇਨ ਕਾ ਮਾਰਗ ਦਰਸ਼ਨ ਹੈ।"

ਇੱਕ ਸਾਲ ਦੀ ਪਰਖ ਬਾਅਦ ਹੁਣ ਗੋਪਾਲ ਨਾਥ ਨੇ ਇੰਦਰ ਨੂੰ ਵੀ ਗੇਰੂਏ ਕੱਪੜੇ ਪਹਿਨਾ ਦਿੱਤੇ ਸਨ। ਸ਼ੁਰੂ ਤੋਂ ਇੰਦਰ ਦੇ ਵਿਚਾਰ ਧਰਮ ਵਿਰੋਧੀ ਅਤੇ ਅਗਾਂਹ ਵਧੂ ਰਹੇ ਸਨ। ਹਾਲਤਾਂ ਨੇ ਉਸਨੂੰ ਇੱਕ ਅਨੋਖੇ ਚੱਕਰ ਵਿਯੂ ਵਿੱਚ ਫਸਾ ਦਿੱਤਾ ਸੀ। ਉਹ ਸੋਚਦਾ ਕਿ ਹੁਣ ਮੇਰਾ ਵਾਪਸ ਮੁੜਨਾ ਬੜਾ ਮੁਸ਼ਕਿਲ ਹੈ ਅਤੇ ਇਸ ਪਹਾੜ ਵਰਗੀ ਸਥਾਪਤੀ ਨੂੰ ਹਿਲਾ ਦੇਣਾ ਮੇਰੇ ਵੱਸ ਦਾ ਰੋਗ ਨਹੀਂ। ਕਈ ਵਾਰ ਉਹ ਸੋਚਦਾ ਕਿ ਕੀ ਇਹ ਵਿਚਾਰਧਾਰਾ ਨਾਲ ਧੋਖਾ ਨਹੀਂ ? ਹੁਣ ਗੋਪਾਲ ਨਾਥ ਨੇ ਇੰਦਰ ਦੀ ਥਾਂ ਉਸਦਾ ਨਾਮ ਰੰਗੀ ਨਾਥ ਰੱਖ ਦਿੱਤਾ ਸੀ।

ਇੱਕ ਸਵੇਰੇ ਗੋਪਾਲ ਨਾਥ ਨੂੰ ਦਮੇ ਦਾ ਇੰਨ੍ਹਾਂ ਤੇਜ ਦੌਰਾ ਪਿਆ ਕਿ ਉਹ ਮਿੰਟਾਂ-ਸਕਿੰਟਾਂ ਵਿੱਚ ਹੀ ਇਸ ਸੰਸਾਰ ਨੂੰ ਅਲਵਿਦਾ ਕਹਿ ਗਿਆ। ਨਾਥ ਦੀ ਮੌਤ ਦੀ ਖ਼ਬਰ ਸੁਣ ਕੇ ਸਾਰਾ ਪਿੰਡ ਇਕੱਠਾ ਹੋ ਗਿਆ। ਬਹੁਤ ਹੀ ਧਾਰਮਿਕ ਰਸਮਾਂ ਨਾਲ ਗੋਪਾਲ ਨਾਥ ਦਾ ਸੰਸਕਾਰ ਕੀਤਾ ਗਿਆ। ਉਸਦੀ ਡੇਰੇ ਵਿੱਚ ਇੱਕ ਯਾਦਗਾਰੀ ਸਮਾਧ ਸਥਾਪਤ ਕੀਤੀ ਗਈ। ਸਲਾਹ ਮਸ਼ਵਰਾ ਕਰਕੇ ਪਿੰਡ ਦੇ ਲੋਕਾਂ ਨੇ ਭੋਗ ਵਾਲੇ ਦਿਨ ਰੰਗੀ ਨਾਥ ਨੂੰ ਡੇਰੇ ਦਾ ਅਗਲਾ ਮਹੰਤ ਥਾਪ ਦਿੱਤਾ।

ਪੀਤੇ ਅਤੇ ਅੱਕੀ ਦਾ ਡੋਲੂ, ਸਿੰਮੀ ਦਾ ਇੰਦਰ ਹੁਣ ਪਿੰਡ ਦੇ ਲੋਕਾਂ ਦਾ ਮਹੰਤ ਰੰਗੀ ਨਾਥ ਬਣ ਗਿਆ ਸੀ।



## 20

ਗਲੀਂ ਸੋਨੇ ਦੀਆਂ ਬਣੀਆਂ
ਸਲੀਬਾਂ ਪਾਉਣ ਦੀ ਥਾਂ
ਸਲੀਬਾਂ ਦੇ ਗਲਾਂ ਵਿੱਚ ਲਟਕ ਜਾਵਣ ਦਾ
ਅਸੀਂ ਜੋ ਫੈਸ਼ਲਾ ਕੀਤਾ
ਤਾਂ ਇਸ ਦੇ ਨਾਲ ਈਸਾ ਦਾ
ਨਿਰਾਦਰ ਕਿਸ ਤਰ੍ਹਾਂ ਹੋਇਆ ?
ਤੁਸੀਂ ਇਹ ਫੈਸਲਾ ਸੁਣ ਕੇ
ਅਸਾਡੇ ਸਿਰਾਂ ਦਾ ਜੋ ਮੁੱਲ ਪਾਇਆ ਹੈ
ਅਸੀਂ ਮਸ਼ਕੂਰ ਹਾਂ ਸਾਰੇ।

ਬੁੱਢਾ ਪਰਜਾ ਮੰਡਲੀਆਂ ਬਾਬਾ ਵਿਰਸਾ ਸਿੰਘ ਕਿਸੇ ਕਵੀ ਦੀਆਂ ਉਪਰੋਕਤ ਲਾਇਨਾਂ ਨੂੰ ਉਚਾਰਦਾ ਹੋਇਆ, ਪਿੰਡ ਦੇ ਪੁਰਾਣੇ ਬੋਹੜ ਹੇਠ ਜੁੜੀ ਹੋਈ ਢਾਣੀ ਨੂੰ ਤਾਸ਼ ਖੇਡਣ ਤੇ ਫਿਟਕਾਰਦਾ ਹੋਇਆ, ਬਹੁਤ ਹੀ ਜੋਸ਼ ਵਿੱਚ ਕਹਿ ਰਿਹਾ ਸੀ, "ਤੁਸੀਂ ਬੇਗੁਰੇ ਲੋਕ, ਕੀ ਸਮਝ ਸਕਦੇ ਹੋ, ਉਨ੍ਹਾਂ ਨੌਜਵਾਨਾਂ ਦੀਆਂ ਕੁਰਬਾਨੀਆਂ ਜੋ ਸਿਰਾਂ ਤੇ ਖੱਫਣ ਬੰਨ੍ਹ ਕੇ ਗਲਤ ਪ੍ਰਬੰਧ ਖਿਲਾਫ਼ ਇਸ ਲਈ ਲੜ ਰਹੇ ਹਨ ਕਿ ਇੱਥੇ ਅੱਜ ਵੀ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਹੋ ਰਹੀ ਹੈ। ਕਿੰਨੇ ਹੀ ਲੋਕ ਅੱਜ ਵੀ ਕੁੱਤਿਆਂ, ਬਿੱਲੀਆਂ ਵਾਲੀ ਜ਼ਿੰਦਗੀ ਜੀ ਰਹੇ ਹਨ। ਸਰਕਾਰ ਵੱਲੋਂ ਧੜਾ-ਧੜ ਉਨ੍ਹਾਂ ਨੌਜਵਾਨਾਂ ਦੇ ਸਿਰਾਂ ਦੇ ਮੁੱਲ ਪਾਏ ਜਾ ਰਹੇ ਹਨ। ਹਰ ਰੋਜ਼ ਕਿੰਨੇ ਹੀ ਗੱਭਰੂ ਝੂਠੇ ਪੁਲਿਸ ਮੁਕਾਬਲੇ ਬਣਾ ਕੇ ਮਾਰੇ ਜਾ ਰਹੇ ਹਨ। ਲੋਕ ਹਿੱਤਾਂ ਲਈ ਲੜਨ ਵਾਲੇ ਇੰਨ੍ਹਾਂ ਜੁਝਾਰੂਆਂ ਦੇ ਮਾਂ-ਬਾਪਾਂ, ਰਿਸ਼ਤੇਦਾਰਾਂ, ਭੈਣ-ਭਰਾਵਾਂ, ਬੱਚਿਆਂ, ਪਤਨੀਆਂ ਅਤੇ ਹਮਦਰਦਾਂ ਨੂੰ ਉਨ੍ਹਾਂ ਦਾ ਥਾਂ-ਪਤਾ ਪੁੱਛਣ ਲਈ ਟਾਰਚਰ ਸੈਂਟਰਾਂ ਵਿੱਚ ਅਣਮਨੁੱਖੀ ਤਸੀਹੇ ਦਿੱਤੇ ਜਾ ਰਹੇ ਹਨ। ਕੀ ਇਹ ਹੈ ਲੋਕਤੰਤਰ ? ਤੁਹਾਡੇ ਵਰਗੇ ਨਸ਼ੇ ਲੈ ਕੇ ਵੋਟਾਂ ਪਾਉਣ ਵਾਲਿਆਂ ਦੀ ਚੁਣੀ ਇਹ ਸਰਕਾਰ ਸੋਡੇ ਹੀ ਪੁੱਤਾਂ ਨੂੰ ਟਾਰਚਰ ਸੈਂਟਰਾਂ 'ਚ ਨਿਪੁੰਸ਼ਕ ਬਣਾ ਰਹੀ ਹੈ ਅਤੇ ਇੱਕ ਤੁਸੀਂ ਹੋ ਜੋ ਸਭ ਕੁਝ ਤੋਂ ਬੇਫ਼ਿਕਰ ਤਾਸ਼ ਖੇਡਣ 'ਚ ਮਸਤ ਹੀਂ-ਹੀਂ ਕਰ ਰਹੇ ਹੋ।

ਆਪਣੇ ਆਪ ਨੂੰ ਇਨਕਲਾਬੀ ਅਖਵਾਉਣ ਵਾਲੇ ਸੱਜਿਆਂ-ਖੱਬਿਆਂ ਵਿੱਚ ਵੰਡੇ ਹੋਏ ਨੇ। ਸਿਰਫ਼ ਆਪਣੇ ਆਪ ਨੂੰ ਨਾਮ ਦੇ ਅਖੌਤੀ ਮਾਰਕਸ਼ੀ



ਅਖਵਾ ਰਹੇ ਹਨ। ਨੌਜਵਾਨਾਂ 'ਤੇ ਲਹਿਰ ਨੂੰ ਦਬਾਉਣ ਦੇ ਨਾਮ ਹੇਠ ਕੀਤੇ ਜਾ ਰਹੇ ਇਸ ਜਬਰ ਦਾ ਵਿਰੋਧ ਕਰਨ ਦੀ ਥਾਂ, ਇੰਨ੍ਹਾਂ ਦੇ ਨੇਤਾ ਬਿਆਨ ਦਾਗ ਰਹੇ ਹਨ ਕਿ ਇਹ ਨਕਸਲੀ ਤਾਂ ਕੁਝ ਮੁੱਠੀ ਭਰ ਜਜ਼ਬਾਤੀ ਨੌਜਵਾਨ ਹਨ। ਇਨਕਲਾਬ ਜਜ਼ਬਾਤ ਨਾਲ ਨਹੀਂ ਆਉਂਦਾ। ਇੰਨ੍ਹਾਂ ਦਾ ਜੋਸ਼ ਛੇਤੀ ਹੀ ਠੰਡਾ ਹੋ ਜਾਵੇਗਾ। ਸਾਡੇ 'ਕਾਮਰੇਡ' ਨੱਕ ਚਾੜ੍ਹ ਕੇ ਇੰਨ੍ਹਾਂ ਨੂੰ ਭਾਵੁਕ ਛੋਕਰੇ ਆਖਦੇ ਨੇ। ਸਾਡੇ ਬਹੁਤ ਸਾਰੇ ਮਾਰਕਸ਼ਵਾਦੀ ਜਜ਼ਬਾਤੀ ਤੌਰ 'ਤੇ, ਜਥੇਬੰਦਕ ਤੌਰ 'ਤੇ ਹੀ ਮਾਰਕਸ਼ਵਾਦੀ ਹਨ, ਵਿਚਾਰਧਾਰਕ ਤੌਰ 'ਤੇ ਨਹੀਂ। ਪਾਰਟੀਆਂ ਤੋਂ ਫਾਇਦਾ ਉਠਾ ਰਹੇ ਨੇ। ਇੰਨ੍ਹਾਂ ਦੀ ਆੜ ਵਿੱਚ ਆਪਣੇ ਧੀਆਂ-ਪੁੱਤਰਾਂ ਨੂੰ ਰੂਸ, ਚੀਨ ਵਿੱਚ ਪੜ੍ਹਾ ਰਹੇ ਨੇ। ਬਹੁਤੇ ਅਖੌਤੀ ਮਾਰਕਸ਼ਵਾਦੀ ਚੁੱਪ ਵੱਟੀ ਬੈਠੇ ਹਨ। ਕੋਈ ਆਪਣੇ ਜਾਤੀ ਹਿੱਤਾਂ ਲਈ ਕਿਸੇ ਸਮਾਜਵਾਦੀ ਦੇਸ਼ ਨਾਲ ਜੁੜਿਆ ਹੋਇਆ ਅਤੇ ਕੋਈ ਕਿਸੇ ਹੋਰ ਸਮਾਜਵਾਦੀ ਦੇਸ਼ ਦੇ ਥਣਾਂ ਨੂੰ ਚਿੰਬੜਿਆਂ ਹੋਇਆ। ਕੋਈ ਕਿਸੇ ਦੇਸ਼ ਦੀ ਦਲਾਲੀ ਕਰ ਰਿਹਾ ਹੈ। ਇਹ ਕਠੋਰ ਹਕੀਕਤ ਹੈ ਕਿ ਨਿੱਜੀ ਹਿੱਤਾਂ ਨਾਲ ਪ੍ਰਣਾਇਆ ਬੰਦਾ ਸੱਚ ਨਹੀਂ ਉੱਕਰ ਸਕਦਾ।"

ਬਾਬੇ ਦੀ ਗੱਲਬਾਤ ਨੂੰ ਵਿੱਚ ਕੱਟਦਾ ਹੋਇਆ ਬਖਸ਼ੀਸ ਸਿੰਘ ਬੋਲਿਆ, "ਬਾਬਾ, ਕਿਵੇਂ ਇਹ ਸੱਚ ਆ। ਅਸੀਂ ਤਾਂ ਇਹ ਸੁਣਿਆ ਵੀ ਆਪਣੇ ਪਿੰਡ ਵਾਲਾ ਸੰਤ ਸਿਹੁੰ ਦਾ ਜਰਨੈਲ ਵੀ ਇਨ੍ਹਾਂ ਮੁੰਡਿਆਂ ਨਾਲ ਰਲਿਆ ਹੋਇਆ। ਲੋਕ ਤਾਂ ਬਖਤੌਰੇ ਤੇ ਫਿੱਡੂ ਨੂੰ ਮਾਰਨ ਵਿੱਚ ਵੀ ਉਹਦਾ ਹੱਥ ਦੱਸਦੇ ਨੇ। ਹੁਣ ਪਤਾ ਨੀ, ਪਤੰਦਰ ਕੀਹਦੀ ਲਾਟਰੀ ਕੱਢਣਗੇ। ਸੱਚ ਸੁਣਿਆ ਕਿ ਕੱਲ੍ਹ ਪੁਲਿਸ ਨੇ ਦਿਨ ਚੜ੍ਹਦੇ ਹੀ ਉਹਦੇ ਘਰੇ ਛਾਪਾ ਮਾਰਿਆ ਸੀ। ਪੁਲਿਸ ਵਾਲਿਆਂ ਨੇ ਤਲਾਸ਼ੀ ਕਰਦੇ ਘਰ ਦੀਆਂ ਬਹੁਤੀਆਂ ਚੀਜ਼ਾਂ ਭੰਨ੍ਹ ਤੋੜ ਦਿੱਤੀਆਂ। ਸੀਰੀਆਂ-ਪਾਲੀਆਂ ਤੇ ਉਹਦੀ ਮਾਂ ਹਰਜਾਪ ਨੂੰ ਫੜ ਕੇ ਠਾਣੇ ਲੈਗੇ।"

"ਓਏ ਇਸੇ ਗੱਲ ਦਾ ਮਾਰਾ ਤਾਂ ਮੈਂ ਤੁਹਾਨੂੰ ਲਾਹਣਤਾਂ ਪਾਉਣਾ। ਮੈਂ ਤਾਂ ਕਈ ਦਿਨਾਂ ਦਾ ਅੰਮ੍ਰਿਤਸਰ ਗਿਆ ਅਜੇ ਅੱਜ ਮੁੜਿਆਂ। ਪਿੰਡ ਵਿੱਚ ਉੱਕਾ ਹੀ ਕੋਈ ਮਰਦ ਨਹੀਂ ਰਿਹਾ। ਸੋਡੀਆਂ ਜ਼ਮੀਰਾਂ ਇੰਨ੍ਹੀਆਂ ਮਰ ਗਈਆਂ ਕਿ ਤੁਸੀਂ ਪਿੰਡ ਵਾਲਿਆਂ ਨੇ ਇਕੱਠੇ ਹੋ ਕੇ ਪੁਲਿਸ ਨੂੰ ਇੱਕ ਵਾਰ ਵੀ ਉਸ ਬੁੱਢੀ ਮਾਈ ਨੂੰ ਠਾਣੇ ਲਿਜਾਣ ਤੋਂ ਨਹੀਂ ਰੋਕਿਆ। ਆਹ ਕੜੇ ਲਾਹ ਕੇ ਹੱਥਾਂ 'ਚ ਚੂੜੀਆਂ ਪਾ ਲਵੋ। ਲਾਹਨਤ ਹੈ ਤੁਹਾਡੇ, ਤੁਸੀਂ ਤਾਂ ਪਿੰਡ

ਦੀ ਇੱਜ਼ਤ ਨੂੰ ਹੀ ਕਲੰਕ ਦਾ ਟਿੱਕਾ ਲਗਵਾ ਦਿੱਤਾ।" ਬਾਬਾ ਕੜਕਿਆ।

ਬਾਬੇ ਦੇ ਇੰਨ੍ਹਾਂ ਬੋਲਾਂ ਨਾਲ ਸਾਰੇ ਪਰ੍ਹੇ ਵਿੱਚ ਨਾਮੋਸ਼ੀ ਛਾ ਗਈ। ਕੁੱਝ ਬਜ਼ੁਰਗ ਘੁਸਰ-ਮੁਸਰ ਕਰਨ ਲੱਗੇ, "ਬਈ ਗੱਲ ਤਾਂ ਠੀਕ ਆ। ਭਾਗ ਮੁੰਡਾ ਲੈਂਦਾ। ਇਹਦੇ ਵਿੱਚ ਮਾਂ ਦਾ ਕੀ ਕਸੂਰ ਆ। ਨਾਲੇ ਅੱਜ ਕੱਲ੍ਹ ਕੀਹਦੀ 'ਲਾਦ ਵੱਸ ਵਿੱਚ ਆ।"

ਲੋਕਾਂ ਨੂੰ ਗੱਲਾਂ ਕਰਦਿਆਂ ਨੂੰ ਵਿਚਾਲੇ ਛੱਡ ਕੇ ਬਾਬਾ ਵਿਰਸਾ ਸਿੰਘ ਸਿੱਧਾ ਮਾਸਟਰ ਸੁਖਵੀਰ ਦੇ ਘਰ ਗਿਆ। ਦੋਨੋਂ ਜਾਣੇ ਇਕੱਠੇ ਸ਼ਹਿਰ ਗਏ। ਉੱਥੇ ਜਾ ਕੇ ਉਨ੍ਹਾਂ ਨੂੰ ਪਤਾ ਲੱਗਾ ਕਿ ਪੁਲਿਸ ਨੇ ਜਰਨੈਲ ਨਾਲ ਪੜ੍ਹਦੀ ਕੁੜੀ ਦੀਪਿਕਾ ਦੇ ਘਰ ਦੀ ਤਲਾਸ਼ੀ ਵੀ ਲਈ ਸੀ। ਦੋਵੇਂ ਐੱਸ. ਐੱਸ. ਪੀ. ਨੂੰ ਮਿਲੇ। ਸਾਰੀ ਗੱਲਬਾਤ ਸਾਂਝੀ ਕਰਨ ਤੇ ਐੱਸ. ਐੱਸ. ਪੀ. ਨੇ ਬਿਰਧ ਮਾਤਾ ਹਰਜਾਪ ਕੌਰ ਨੂੰ ਘਰ ਵਾਪਸ ਭੇਜਣ ਦਾ ਹੁਕਮ ਕੀਤਾ।

ਜਦੋਂ ਬੇਬੇ ਹਰਜਾਪ ਕੌਰ, ਬਾਬੇ ਅਤੇ ਸੁਖਵੀਰ ਨੂੰ ਮਿਲੀ ਤਾਂ ਉਹ ਫੁੱਟ-ਫੁੱਟ ਕੇ ਰੋਣ ਲੱਗੀ। ਪੁਲਿਸ ਵੱਲੋਂ ਘਰ ਵਿੱਚ ਕੀਤੀ ਸਮਾਨ ਦੀ ਭੰਨ-ਤੋੜ ਬਾਰੇ ਉਸਨੇ ਉਨ੍ਹਾਂ ਨੂੰ ਦੱਸਿਆ। ਉਸਨੇ ਦੱਸਿਆ ਕਿ ਪੁਲਿਸ ਵਾਲੇ ਸੀਰੀਆਂ-ਪਾਲੀਆਂ ਤੋਂ ਵੀ ਕੁੱਟ ਕੇ ਇਹ ਪੁੱਛ ਰਹੇ ਸੀ ਕਿ ਜਰਨੈਲ ਕਿਸ ਵੇਲੇ ਘਰ ਆਉਂਦਾ। ਪਰ ਉਹ ਵਿਚਾਰੇ ਦੱਸਣ ਤਾ ਤਾਂ ਜੇ ਉਹ ਕਦੇ ਘਰ ਆਇਆ ਹੋਵੇ।





# 21

ਸੇਠ ਸਰਨ ਦਾਸ ਸਲਾਵਤਪੁਰੇ ਦਾ ਉੱਘਾ ਸੂਦਖ਼ੋਰ ਵਪਾਰੀ ਸੀ। ਵਿਆਜ ਦੀ ਆਮਦਨ ਵਿੱਚੋਂ ਉਹ ਕਰੋੜਾਂ ਰੁਪਏ ਦੀ ਜਾਇਦਾਦ ਬਣਾ ਚੁੱਕਾ ਸੀ। ਕਿਸੇ ਮੁਸੀਬਤ ਵਿੱਚ ਫਸੇ ਹੋਏ ਆਦਮੀ ਨੂੰ ਉਹ ਇਸ ਢੰਗ ਨਾਲ ਆਪਣੇ ਜਾਲ ਵਿੱਚ ਫਸਾਉਂਦਾ ਕਿ ਅਗਲਾ ਸਾਰੀ ਉਮਰ ਉਸਦੀ ਗ੍ਰਿਫਤ ਵਿੱਚੋਂ ਨਾਂਹ ਨਿਕਲ ਸਕਦਾ। ਅੰਤ ਵਿੱਚ ਉਸਦੇ ਜਾਲ ਵਿੱਚ ਹੀ ਫੜਫੜਾ ਕੇ ਆਪਣੇ ਪ੍ਰਾਣ ਤਿਆਗ ਦਿੰਦਾ।

ਅਨਪੜ੍ਹ ਲੋਕਾਂ ਨੂੰ ਉਹ ਵਿਆਜ 'ਤੇ ਰੁਪਏ ਤਾਂ ਘੱਟ ਦਿੰਦਾ ਪਰ ਅੰਗੂਠਾ ਲਗਵਾਉਣ ਵੇਲੇ ਉਨ੍ਹਾਂ ਤੋਂ ਵੱਧ ਰੁਪਇਆਂ ਤੇ ਲਗਵਾਉਂਦਾ। ਹਰ ਅਸਾਮੀ ਨਾਲ ਉਹਦਾ ਕੋਈ ਨਾ ਕੋਈ ਰੌਲਾ-ਗੌਲਾ ਪਿਆ ਰਹਿੰਦਾ। ਜੇਕਰ ਉਹ ਕਿਸੇ ਦੀ ਜ਼ਮੀਨ ਜਾਂ ਘਰ ਜਾਂ ਜਾਇਦਾਦ ਤੇ ਆਪਣੀ ਅੱਖ ਰੱਖ ਲੈਂਦਾ ਤਾਂ ਉਹ ਅਗਲੇ ਨੂੰ ਕਿਸੇ ਨਾ ਕਿਸੇ ਢੰਗ ਨਾਲ ਆਪਣੇ ਜਾਲ ਵਿੱਚ ਫਸਾ ਕੇ, ਆਪਣੀ ਮਨਭਾਉਂਦੀ ਚੀਜ਼ ਹਥਿਆ ਹੀ ਲੈਂਦਾ।

ਠਰਕੀ ਵੀ ਉਹ ਪੁੱਜ ਕੇ ਸੀ। ਕਿੰਨ੍ਹੀਆਂ ਹੀ ਔਰਤਾਂ ਨਾਲ ਉਹ ਆਪਣੇ ਧਨ ਦੀ ਆੜ ਵਿੱਚ, ਉਨ੍ਹਾਂ ਦੀ ਮਜ਼ਬੂਰੀ ਦਾ ਫਾਇਦਾ ਉਠਾਉਂਦਾ ਹੋਇਆ ਸਰੀਰਕ ਸੰਬੰਧ ਕਾਇਮ ਕਰ ਚੁੱਕਾ ਸੀ। ਹੁਣ ਪਚਵੰਜਾ ਸਾਲ ਦਾ ਹੋ ਕੇ ਵੀ ਉਸਦੀਆਂ ਇਹ ਗਤੀਵਿਧੀਆਂ ਅਜੇ ਵੀ ਜਾਰੀ ਸਨ। ਇਹ ਇੱਕ ਮਨੁੱਖੀ ਪ੍ਰਵਿਰਤੀ ਹੈ ਕਿ ਕਦੇ ਵੀ ਕੋਈ ਮਾਂ ਆਪਣੇ ਬੱਚਿਆਂ ਨੂੰ ਆਪਣੀਆਂ ਅੱਖਾਂ ਸਾਹਮਣੇ ਭੁੱਖੇ ਮਰਦੇ ਨਹੀਂ ਵੇਖ ਸਕਦੀ। ਇਸ ਅਵਸਥਾ ਵਿੱਚ ਉਹ ਆਪਣਾ ਜਿਸਮ ਤੱਕ ਵੀ ਵੇਚਣ ਲਈ ਤਿਆਰ ਹੋ ਜਾਂਦੀ ਹੈ। ਅਜਿਹੀਆਂ ਅਨੇਕਾਂ ਮਾਵਾਂ ਸੇਠ ਸਰਨ ਦਾਸ ਦੇ ਹੱਥੋਂ ਵੀ ਸਰੀਰਕ ਤੌਰ ਤੇ ਸ਼ੋਸਿਤ ਹੋਈਆਂ ਸਨ। ਉਹ ਸਰੀਰਕ ਸ਼ੋਸਣ ਵੀ ਕਰਦਾ ਅਤੇ ਨਾਲੇ ਪੈਸੇ ਵਿਆਜੂ ਲਿਖਕੇ, ਸੂਦ ਦਰ ਸੂਦ ਲਗਾਕੇ, ਅਗਲੀ ਨੂੰ ਆਪਣੇ ਜਾਲ ਵਿੱਚੋਂ ਵੀ ਨਾਂਹ ਨਿਕਲਣ ਦਿੰਦਾ।

ਸੇਠ ਸਰਨ ਦਾਸ ਦੇ ਦੋ ਲੜਕੇ ਅਤੇ ਇੱਕ ਲੜਕੀ ਸੀ। ਸਾਰੇ ਜੁਆਕ ਵਿਆਹੇ ਵਰੇ ਸਨ। ਵੱਡਾ ਮੁੰਡਾ, ਦਿੱਲੀ ਰਹਿੰਦਾ ਸੀ। ਉਸਦਾ ਉੱਥੇ ਕੱਪੜੇ ਦਾ ਬਹੁਤ ਵੱਡਾ ਵਪਾਰ ਸੀ। ਛੋਟਾ ਆਬਕਾਰੀ ਵਿਭਾਗ ਵਿੱਚ ਇੰਸਪੈਕਟਰ ਲੱਗਾ ਹੋਇਆ ਸੀ। ਉਹ ਅਬੋਹਰ ਰਹਿੰਦਾ ਸੀ। ਰਿਸ਼ਵਤ ਦੀ ਕਮਾਈ ਨਾਲ

ਹੱਥ ਰੰਗ-ਰੰਗ ਕੇ ਉਸਨੇ ਆਪਣੀ ਕਰੋੜਾਂ ਰੁਪਏ ਦੀ ਜਾਇਦਾਦ ਬਣਾ ਰੱਖੀ ਸੀ। ਲੜਕੇ ਕਦੇ ਸਾਲ-ਛੇ ਮਹੀਨਿਆਂ ਬਾਅਦ ਹੀ ਸਲਾਵਤਪੁਰੇ ਆਉਂਦੇ ਸਨ। ਕੁੜੀ ਰੀਤਾ ਉਸਨੇ ਲੁਧਿਆਣੇ ਦੇ ਇੱਕ ਉੱਘੇ ਹੌਜਰੀ ਦੇ ਵਪਾਰੀ ਦੇ ਲੜਕੇ ਨਾਲ ਵਿਆਹੀ ਹੋਈ ਸੀ। ਬਸ ਪਿੰਡ ਵਿੱਚ ਤਾਂ ਲਾਲਾ ਸਰਨ ਦਾਸ ਅਤੇ ਉਸਦੀ ਪਤਨੀ ਮਾਇਆ ਹੀ ਰਹਿੰਦੇ ਸਨ।

ਰੰਗੀ ਨਾਥ ਦੇ ਡੇਰੇ ਤੇ ਹੋਈ ਇੱਕ ਬੈਠਕ ਵਿੱਚ ਜਰਨੈਲ ਅਤੇ ਉਸਦੇ ਸਾਥੀਆਂ ਨੇ ਗਰੀਬ ਲੋਕਾਂ ਦੇ ਲੁਟੇਰੇ ਅਤੇ ਸਮਾਜ ਦੇ ਗੰਦੇ ਕੀੜੇ ਲਾਲਾ ਸਰਨ ਦਾਸ ਨੂੰ ਮਾਰਨ ਦਾ ਫੈਸਲਾ ਲਿਆ। ਪਾਰਟੀ ਦੀ ਅਗਵਾਈ ਕਰ ਰਹੇ ਬਜ਼ੁਰਗ ਲੀਡਰ ਦਿਵਾਕਰ ਸੈਨ ਨੇ ਇਸ ਉਦੇਸ਼ ਲਈ ਜਰਨੈਲ, ਗਵਿੰਦਰ ਅਤੇ ਅਕਸ਼ੈ ਦੀ ਡਿਊਟੀ ਲਾਈ ਅਤੇ ਹਫਤੇ ਵਿੱਚ ਇਹ ਕੰਮ ਭੁਗਤਾ ਕਿ ਅਗਲੀ ਬੈਠਕ ਵਿੱਚ ਇਸ ਸੰਬੰਧੀ ਰਿਪੋਰਟ ਦੇਣ ਲਈ ਕਿਹਾ। ਦਿਵਾਕਰ ਸੈਨ ਇੱਕ ਰੂਪੋਸ਼ ਆਧਰਾਂ ਦਾ ਨਕਸਲੀ ਨੇਤਾ ਸੀ।

ਰੰਗੀ ਨਾਥ ਉੱਪਰੋਂ ਤਾਂ ਗੇਰੂਏ ਕੱਪੜਿਆਂ ਵਿੱਚ ਇੱਕ ਸੰਤ ਆਤਮਾ ਸੀ ਪਰ ਅੰਦਰੋਂ ਉਸਦੇ ਲਾਲ ਵਿਚਾਰ ਸਨ। ਦਿਨੇ ਤਾਂ ਉਸਦੇ ਡੇਰੇ ਤੇ ਜਪ, ਪੂਜਾ-ਪਾਠ ਅਤੇ ਹੋਰ ਧਾਰਮਿਕ ਪ੍ਰੋਗਰਾਮ ਹੁੰਦੇ ਪਰ ਰਾਤ ਨੂੰ, ਇਨਕਲਾਬੀ ਮੀਟਿੰਗਾਂ, ਵਿਚਾਰਾਂ, ਬਹਿਸਾਂ ਅਤੇ ਨਿਸ਼ਾਨੇ ਤਹਿ ਹੁੰਦੇ। ਇਸ ਤਰ੍ਹਾਂ ਇੱਕ ਤਰ੍ਹਾਂ ਨਾਲ ਉਹ ਆਪਣੇ ਹਿੱਸੇ ਦਾ ਬਣਦਾ ਇਨਕਲਾਬ ਲਿਆਉਣ ਵਿੱਚ ਯੋਗਦਾਨ ਪਾ ਰਿਹਾ ਸੀ। ਉਸਦਾ ਬਾਬਾ ਲਾਲ ਸਿੰਘ ਕਿਸੇ ਵੇਲੇ ਗ਼ਦਰ ਪਾਰਟੀ ਦਾ ਇੱਕ ਸਰਗਰਮ ਮੈਂਬਰ ਰਿਹਾ ਸੀ। ਉਹੀ ਇਨਕਲਾਬੀ ਖ਼ੂਨ ਰੰਗੀ ਨਾਥ ਦੀਆਂ ਰਗਾਂ ਵਿੱਚ ਵਹਿ ਰਿਹਾ ਸੀ। ਉਸਦਾ ਡੇਰਾ ਇਲਾਕੇ ਵਿੱਚ ਇਨਕਲਾਬੀਆਂ ਦੀ ਸਭ ਤੋਂ ਵੱਡੀ ਠਾਹਰ ਅਤੇ ਪਨਾਹਗਾਹ ਸੀ ਅਤੇ ਮਨੁੱਖ ਤਾਂ ਦੂਰ, ਕਿਸੇ ਜੀਅ ਪਰਿੰਦੇ ਨੂੰ ਵੀ ਇਸ ਗੱਲ ਦਾ ਅਹਿਸਾਸ ਨਹੀਂ ਸੀ। ਉਹ ਪੈਸੇ-ਟਕੇ ਨਾਲ ਵੀ ਇਨਕਲਾਬੀਆਂ ਦੀ ਮਦਦ ਕਰਦਾ। ਉਹ ਆਸਵੰਦ ਸੀ ਕਿ ਜਦ ਸਮਾਜਵਾਦ ਆ ਗਿਆ ਤਾਂ ਕੋਈ ਵੀ ਸਰਦਾਰ ਹਰਕੀਰਤ ਸਿੰਘ, ਕਿਸੇ ਵੀ ਇੰਦਰ ਜਾਂ ਸਿੰਮੀ ਨਾਲ ਕੋਈ ਧੋਖਾ ਜਾਂ ਧੱਕਾ ਨਹੀਂ ਕਰ ਸਕੇਗਾ।

ਮੀਟਿੰਗ ਤੋਂ ਅਗਲੇ ਦਿਨ ਹੀ ਦਿਨ ਦੇ ਸਹੀ ਦਸ ਵਜੇ ਜਦੋਂ ਲਾਲਾ ਸਰਨ ਦਾਸ ਆਪਣੀ ਦੁਕਾਨ ਵਿੱਚ ਬੈਠਾ ਪੇਂਡੂ ਸਾਮੀਆਂ ਨਾਲ ਹਿਸਾਬ-ਕਿਤਾਬ ਕਰ ਰਿਹਾ ਸੀ, ਜਰਨੈਲ ਅਤੇ ਉਸਦੇ ਸਾਥੀਆਂ ਨੇ ਜਾ ਕੇ ਦਬੋਚ



ਲਿਆ। ਜਦ ਉਨ੍ਹਾਂ ਹਿੱਕ ਤੇ ਜਾ ਕੇ ਪਿਸਤੌਲ ਰੱਖਿਆ ਤਾਂ ਲਾਲਾ ਸਰਨ ਦਾਸ ਧੁਰ ਅੰਦਰ ਤੱਕ ਕੰਬ ਗਿਆ। ਉਹ ਆਪਣੀ ਜਾਨ ਬਖ਼ਸ਼ੀ ਲਈ ਮਨਮਰਜ਼ੀ ਦੇ ਪੈਸੇ ਦੇਣ ਲਈ ਤਰਲੇ ਕਰਨ ਲੱਗਾ। ਪੈਰ ਫੜਨ ਲੱਗਾ ਅਤੇ ਆਪਣੇ ਕੀਤੇ ਕੁਕਰਮਾਂ ਤੇ ਪਸ਼ਚਾਤਾਪ ਕਰਕੇ, ਭਵਿੱਖ ਵਿੱਚ ਆਪਣੇ ਆਪ ਨੂੰ ਸੁਧਾਰਨ ਦੇ ਵਾਅਦੇ ਕਰਨ ਲੱਗਾ। ਇੱਥੋਂ ਤੱਕ ਵੀ ਉਸਨੇ ਕਿਹਾ ਕਿ ਜੇ ਤੁਸੀਂ ਆਖੋ ਤਾਂ ਮੈਂ ਇਹ ਪਿੰਡ ਛੱਡ ਕੇ ਕਿਤੇ ਦੂਰ ਚਲਾ ਜਾਵਾਂਗਾ ਅਤੇ ਮੁੜ ਪਿੰਡ ਨਹੀਂ ਵੜਾਂਗਾ।

ਲਾਲਾ ਸਰਨ ਦਾਸ ਦੇ ਕੋਲ ਬੈਠੀਆਂ ਉਸਦੀਆਂ ਸਤਾਈਆਂ ਹੋਈਆਂ ਸਾਮੀਆਂ ਵੀ ਨੌਜਵਾਨਾਂ ਦੇ ਜੇਰੇ ਨੂੰ ਵੇਖ ਕੇ ਸ਼ੇਰ ਬਣ ਗਈਆਂ ਸਨ। ਉਹ ਗਿੜਗਿੜਾਉਂਦੇ ਸਰਨ ਦਾਸ ਨੂੰ ਵੇਖ ਕੇ ਖੁਸ਼ ਹੋ ਰਹੀਆਂ ਸਨ। ਉਸਦੀ ਤਰਸਯੋਗ ਹਾਲਤ ਤੇ ਹੱਸ ਕੇ, ਉਹ ਇੱਕ ਤਰ੍ਹਾਂ ਨਾਲ ਆਪਣੇ ਤੇ ਉਸ ਵੱਲੋਂ ਕੀਤੀਆਂ ਵਧੀਕੀਆਂ ਦਾ ਬਦਲਾ ਲੈ ਰਹੀਆਂ ਸਨ।

ਨੌਜਵਾਨਾਂ ਨੇ ਸਰਨ ਦਾਸ ਨੂੰ ਆਦੇਸ਼ ਦਿੱਤਾ ਕਿ ਉਹ ਆਪਣੀਆਂ ਸਾਰੀਆਂ ਵਹੀਆਂ ਦਾ ਉਸ ਸਾਹਮਣੇ ਚੌਂਕ ਵਿੱਚ ਢੇਰ ਲਗਵਾ ਦੇਵੇ। ਸਰਨ ਦਾਸ ਨੇ ਉਵੇਂ ਹੀ ਕੀਤਾ। ਫਿਰ ਉਨ੍ਹਾਂ ਨੇ ਉਸਨੂੰ ਕਿਹਾ ਕਿ ਹੁਣ ਉਹ ਇਨ੍ਹਾਂ ਨੂੰ ਅੱਗ ਲਗਾ ਦੇਵੇ। ਸਰਨ ਦਾਸ ਨੇ ਰੋਂਦੇ ਕੁਰਲਾਉਂਦੇ ਆਪਣੀ ਸਾਰੀ ਉਮਰ ਦੀ ਬੇਈਮਾਈ ਦੀ ਖੱਟੀ ਨੂੰ ਅੱਗ ਲਗਾ ਦਿੱਤੀ। ਉਹ ਤਰਲੇ ਪਾਉਣ ਲੱਗਾ, "ਮਾਲਕੋ, ਹੁਣ ਤਾਂ ਬਖ਼ਸ਼ ਦੋ।" ਇੰਨੇ ਵਿੱਚ ਇੱਕ ਨੌਜਵਾਨ ਨੇ ਗੋਲੀ ਮਾਰਕੇ ਸਰਨ ਦਾਸ ਨੂੰ ਚਿੱਤ ਕਰ ਦਿੱਤਾ। ਪਿੰਡ ਦੇ ਲੋਕ ਇਕੱਠੇ ਹੋ ਕੇ ਸਰਨ ਦਾਸ ਦੀ ਖ਼ੂਨ ਨਾਲ ਲਥਪਥ ਲਾਸ਼ ਨੂੰ ਵੇਖ ਕੇ ਖੁਸ਼ ਹੋ ਰਹੇ ਸਨ ਅਤੇ ਉਸਦੇ ਜ਼ੁਲਮਾਂ ਤੋਂ ਰਾਹਤ ਮਹਿਸੂਸ ਕਰ ਰਹੇ ਸਨ। ਨੌਜਵਾਨ ਆਪਣਾ ਟੀਚਾ ਪੂਰਾ ਕਰਕੇ, ਨਾਹਰੇ ਮਾਰਦੇ ਹੋਏ ਤੁਰਦੇ ਲੱਗੇ।



## 22

ਨਕਸਲਵਾੜੀ ਲਹਿਰ ਦੀ ਆੜ ਵਿੱਚ ਸਰਕਾਰ ਵੱਲੋਂ ਧੜਾ-ਧੜ ਪੰਜਾਬ ਦੀ ਨੌਜਵਾਨੀ ਦਾ ਘਾਣ ਕੀਤਾ ਜਾ ਰਿਹਾ ਸੀ। ਕਾਲਜ ਪੜ੍ਹਦੇ ਮੁੰਡੇ ਸ਼ੱਕ ਦੀ ਨਿਗਾਹ ਨਾਲ ਵੇਖੇ ਜਾ ਰਹੇ ਸਨ। ਪੁਲਿਸ ਲਈ ਕਈ ਪੀੜ੍ਹੀਆਂ ਵਾਸਤੇ ਪੈਸੇ ਜੋੜਨ ਦਾ ਇਹ ਸੁਨਹਿਰੀ ਮੌਕਾ ਸੀ। ਕੋਈ ਕਾਨੂੰਨ ਨਹੀਂ, ਜੰਗਲ ਦਾ ਰਾਜ ਸੀ। ਕਿਸੇ ਨੂੰ ਮਰਜੀ ਨਕਸਲੀ ਕਹਿ ਕੇ ਫੜ ਲੋ। ਪੈਸੇ ਝਾੜੋ ਤੇ ਛੱਡ ਦੋ। ਇਹ ਦਸਤੂਰ ਬਹੁਤੇ ਪੁਲਿਸ ਅਫ਼ਸਰਾਂ ਨੇ ਫੜਿਆ ਹੋਇਆ ਸੀ।

ਮੁੰਡਿਆਂ ਦੇ ਮਾਂ-ਬਾਪਾਂ ਨੂੰ ਠਾਣਿਆਂ 'ਚ ਜਲੀਲ ਕੀਤਾ ਜਾ ਰਿਹਾ ਸੀ। ਧੀਆਂ-ਭੈਣਾਂ ਨੂੰ ਪੁਲਸੀਏ ਤਾੜਵੀਆਂ ਅਤੇ ਕਾਮੀ ਨਜ਼ਰਾਂ ਨਾਲ ਦੇਖਦੇ ਸਨ।

ਬਰਨਾਲੇ ਤੋਂ ਪੰਦਰਾਂ ਕਿਲੋਮੀਟਰ ਦੂਰ ਰਾਏਸਰ ਤੋਂ ਉੱਪਰ ਵਾਲੇ ਪਾਸੇ ਦੇ ਟਿੱਬਿਆਂ 'ਚ ਸਕੂਲਿੰਗ ਕਰਦਾ ਬੁੱਢਾ ਨਕਸਲੀ ਨੇਤਾ ਦਿਵਾਕਰ ਸੈਨ ਕਹਿ ਰਿਹਾ ਸੀ,

"ਚਟਾਨਾਂ ਵਾਂਗ ਡਟ ਜਾਈਏ
ਪੁਲਾਂ ਵਾਂਗ ਵਿਛ ਜਾਈਏ
ਹਵਾ ਬਣ ਕੇ ਗੁਜਰ ਜਾਈਏ
ਸਮਾਂ ਇਹ ਮੰਗ ਕਰਦਾ ਹੈ
ਕਦੋਂ ਤੱਕ ਸਿਰ ਲੁਕਾਵਾਂਗੇ ਭਲਾ
ਮਲ੍ਹਿਆਂ ਦੀ ਛਾਂ ਹੇਠਾਂ
ਕੋਈ ਨਿੰਮ ਆਪਣੀ ਲਾਈਏ
ਸਮਾਂ ਇਹ ਮੰਗ ਕਰਦਾ ਹੈ।"

ਹਨੇਰੇ ਦੇ ਖਿਲਾਫ਼ ਲੜ ਰਹੇ ਸਾਥੀਓ! ਕਿਸੇ ਕਵੀ ਦੇ ਬੋਲਾਂ ਦੀ ਤਰ੍ਹਾਂ ਸਮਾਂ ਇਹ ਮੰਗ ਕਰਦਾ ਹੈ ਕਿ ਅਸੀਂ ਲੋਕਾਂ ਲਈ ਸੱਚੀ-ਸੁੱਚੀ ਲੜਾਈ ਲੜ ਕੇ ਇੱਕ ਨਵਾਂ ਇਤਿਹਾਸ ਸਿਰਜੀਏ।

ਸਾਡਾ ਸਮਾਜ ਮੁੱਖ ਤੌਰ ਤੇ ਤਿੰਨ ਤਰ੍ਹਾਂ ਦੀ ਦਹਿਸ਼ਤ ਸਾਮਰਾਜੀ, ਸਰਕਾਰੀ ਅਤੇ ਸਮਾਜਿਕ ਦਹਿਸ਼ਤ ਦਾ ਸ਼ਿਕਾਰ ਹੈ। ਇਸ ਸਾਰੀ ਦਹਿਸ਼ਤ ਨੂੰ ਫੈਲਾਉਣ ਦਾ ਸਿਹਰਾ ਸਾਡੇ ਸਮਾਜ ਦੇ ਗਲਤ ਨਿਜ਼ਾਮ ਅਤੇ ਦੇਸ਼ੀ ਤੇ



ਵਿਦੇਸ਼ੀ ਲੁਟੇਰੀਆਂ ਤਾਕਤਾਂ ਨੂੰ ਜਾਂਦਾ ਹੈ। ਇਹ ਕਹਿ ਸਾਨੂੰ ਰਹੇ ਹਨ ਪਰ ਅਸਲ ਦਹਿਸ਼ਤਗਰਦ ਇਹ ਰਾਜ ਸੱਤਾ ਤੇ ਕਾਬਜ਼ ਲੋਕ, ਪੁਲਿਸ, ਪ੍ਰਸਾਸ਼ਨ ਅਤੇ ਆਪਣੇ ਆਪ ਨੂੰ ਵਿਕਾਸਸ਼ੀਲ ਕਹਾਉਣ ਵਾਲੇ ਇਹ ਦੇਸ਼ ਹਨ। ਇੰਨ੍ਹਾਂ ਦਾ ਲਹੂ ਚਿੱਟਾ ਹੈ। ਇੰਨ੍ਹਾਂ ਦੇ ਮਨ ਵਿੱਚ ਕੋਈ ਇਨਸਾਨੀਅਤ ਦੀ ਭਾਵਨਾ ਜਾਂ ਕਿਰਤ ਪ੍ਰਤੀ ਕੋਈ ਸਤਿਕਾਰ ਨਹੀਂ। ਇਸ ਗਲ-ਸੜ ਚੁੱਕੇ ਅਤੇ ਲੁਟੇਰੇ ਸਮਾਜ ਨੂੰ ਬਦਲ ਕੇ ਹੀ ਇਸਦੀ ਥਾਂ ਤੇ ਇੱਕ ਨਰੋਏ, ਤਰਕਯੁਗਤ ਅਤੇ ਨਿਆਂਸ਼ੀਲ ਸਮਾਜ ਦੀ ਸਿਰਜਣਾ ਕੀਤੀ ਜਾ ਸਕਦੀ ਹੈ। ਕਮਿਊਨਿਸਟ ਫਲਸਫਾ ਹੀ ਇਸ ਮੁਕਤੀ ਸੰਗਰਾਮ ਵਿੱਚ ਸਾਡੀ ਅਗਵਾਈ ਕਰ ਸਕਦਾ ਹੈ।

ਹੋਰ ਤਾਂ ਹੋਰ ਇਸ ਸਮਾਜ ਵਿੱਚ ਮਨੁੱਖੀ ਨਸਲ ਦੀ ਉਤਪਤੀ ਵੀ ਦਹਿਸ਼ਤ ਅਧੀਨ ਹੁੰਦੀ ਹੈ। ਲੜਕੀ ਲਈ ਵਰ ਦੀ ਚੋਣ ਕਰਨ ਸਮੇਂ ਮਾਂ-ਬਾਪ ਤੇ 'ਸਮਾਜ ਕੀ ਕਹੇਗਾ' ਦੀ ਦਹਿਸ਼ਤ ਭਾਰੂ ਹੁੰਦੀ ਹੈ। ਲੜਕੀ ਦੇ ਅਰਮਾਨਾਂ ਦੀ ਕੋਈ ਪ੍ਰਵਾਹ ਨਹੀਂ ਕੀਤੀ ਜਾਂਦੀ। ਸੌਣ ਕਮਰੇ ਵਿੱਚ ਉਸ ਨਾਲ ਜੋ ਵਾਪਰਦਾ ਹੈ, ਉਹ ਪਿਆਰ ਘੱਟ ਹੁੰਦਾ ਹੈ ਅਤੇ ਬਲਾਤਕਾਰ ਜ਼ਿਆਦਾ। ਸਮਾਜ ਦੀ ਬਹੁਗਿਣਤੀ ਅਬਾਦੀ ਇਸ ਤਰ੍ਹਾਂ ਦੇ ਪ੍ਰਵਾਨਿਤ ਅਤੇ ਮਨਜ਼ੂਰਸ਼ੁਦਾ ਬਲਾਤਕਾਰਾਂ ਦਾ ਨਤੀਜਾ ਹੈ।

ਬਚਪਨ ਵਿੱਚ ਹੀ ਸਾਡੇ ਮਨ ਵਿੱਚ ਭੂਤਾਂ-ਪ੍ਰੇਤਾਂ, ਚੁੜੇਲਾਂ ਦੀ ਦਹਿਸ਼ਤ ਭਰ ਦਿੱਤੀ ਜਾਂਦੀ ਹੈ। ਜੋ ਮਨੁੱਖੀ ਮਨ ਵਿੱਚ ਬਚਪਨ ਤੋਂ ਹੀ ਪਲਮ ਰਹੀ ਹੁੰਦੀ ਹੈ ਅਤੇ ਸਮਾਂ ਵਿਹਾਜ ਕੇ ਵੱਖੋ-ਵੱਖ ਤਰ੍ਹਾਂ ਦੇ ਰੰਗ ਵਿਖਾਉਂਦੀ ਹੈ। ਬਾਬਿਆਂ, ਪੀਰਾਂ, ਫਕੀਰਾਂ, ਸਾਧਾਂ, ਸੰਤਾਂ, ਭਾਈਆਂ, ਮੌਲਵੀਆਂ, ਪੁਜਾਰੀਆਂ, ਪਾਦਰੀਆਂ ਦੀਆਂ ਕੀਤੀਆਂ ਪੂਜਾਵਾਂ, ਪ੍ਰਾਰਥਨਾਵਾਂ ਅਤੇ ਜਾਦੂ-ਟੂਣਿਆਂ ਰਾਹੀਂ ਠੀਕ ਹੋਣਾ ਹਿਪਟੋਨਿਜ਼ਮ ਹੈ। ਇਹ ਕੋਈ ਗੈਬੀ ਸ਼ਕਤੀ ਨਹੀਂ। ਇਸੇ ਦਹਿਸ਼ਤ ਅਧੀਨ ਲੋਕ ਅਖੌਤੀ ਧਾਰਮਿਕ ਪੋਪਾਂ ਨੂੰ ਬਹੁਤ ਕੁਝ ਲੁਟਾਈ ਜਾ ਰਹੇ ਹਨ। ਨਿੱਤ ਨਵੇਂ ਧਰਮ ਪੈਦਾ ਹੋ ਰਹੇ ਹਨ। ਇਸ ਦਾ ਕਾਰਨ ਹੈ ਕਿ ਘੱਟ ਨਿਵੇਸ਼ ਅਤੇ ਵੱਧ ਮੁਨਾਫ਼ਾ ਦੇਣ ਵਾਲਾ, ਇਸ ਤੋਂ ਵਧੀਆ ਵਪਾਰ ਹੋਰ ਕੋਈ ਨਹੀਂ। ਇਸੇ ਦਹਿਸ਼ਤ ਅਧੀਨ ਹੀ ਲੋਕ ਡੇਰਿਆਂ ਤੇ ਜਾ-ਜਾ ਕੇ ਮਹੀਨਿਆਂ ਵੱਧੀ ਮੁਫ਼ਤ ਸੇਵਾ ਕਰਦੇ ਹਨ ਜਦ ਕਿ ਘਰ ਵਿੱਚ ਉਨ੍ਹਾਂ ਦੇ ਬੱਚਿਆਂ ਦੇ ਤਨ ਤੇ ਪਾਟੇ ਕੱਪੜੇ ਹੁੰਦੇ ਨੇ, ਨੰਗੇ ਪੈਰ ਨੇ ਅਤੇ ਘਰ ਵਿੱਚ ਰੋਟੀ ਤੋਂ ਵੀ ਮੁਥਾਜ ਹੁੰਦੇ ਨੇ।

ਬਚਪਨ ਤੋਂ ਹੀ ਸਮਾਜ ਦੇ ਕਾਨੂੰਨ ਸਾਡੇ ਤੇ ਥੋਪੇ ਜਾਂਦੇ ਨੇ। 'ਇਹ ਕਰੋ', 'ਇਹ ਕਰੋ', 'ਇਹ ਨਾਂਹ ਕਰੋ', 'ਇਹ ਨਾਂਹ ਕਰੋ' ਸਾਨੂੰ ਮਨੁੱਖੀ ਸ਼ਕਲਾਂ ਵਾਲੇ ਕੰਪਿਊਟਰਾਂ ਵਿੱਚ ਬਦਲਣ ਲਈ ਇਸ ਜਗੀਰੂ ਸਮਾਜ ਨੇ ਕੁਝ ਨਿਯਮ ਬਣਾਏ ਹੋਏ ਹਨ ਜੋ ਇੰਨ੍ਹਾਂ ਦੇ ਪੱਖੀ ਨੇ। ਨਾ ਔਰੰਗਜੇਬ ਭਾਰਤ ਸੀ, ਨਾ ਅੰਗਰੇਜ਼ੀ ਹਕੂਮਤ ਭਾਰਤ ਸੀ ਅਤੇ ਨਾ ਮੌਜੂਦਾ ਹਕੂਮਤ ਹੀ ਹਿੰਦੋਸਤਾਨ ਹੈ। ਦੇਸ਼ ਦੇ ਕਰੋੜਾਂ ਲੋਕ ਹਿੰਦੋਸਤਾਨ ਹਨ। ਅਸੀਂ ਵੀ ਉਨ੍ਹਾਂ ਕਰੋੜਾਂ ਲੋਕਾਂ ਵਿੱਚੋਂ ਹਾਂ। ਸਾਨੂੰ ਵੀ ਬਿਹਤਰ ਸਮਾਜ ਲਈ ਲੜਨ ਦਾ ਹੱਕ ਹੈ। ਪਰ

"ਜਦ ਵੀ ਸਮਾਜ ਦੀਆਂ ਦਹਿਲੀਜ਼ਾਂ ਨੂੰ ਟੱਪ
ਅਸੀਂ ਹੱਕਾਂ ਦੀ ਗੱਲ ਕੀਤੀ
ਸਮੇਂ ਦੀਆਂ ਸਰਕਾਰਾਂ ਨੇ ਤਦ ਸਾਨੂੰ
ਕੈਦ, ਤਸੀਹੇ ਅਤੇ ਹੱਥਕੜੀ ਹੀ ਦਿੱਤੀ।"

ਜਦ ਆਂਧਰਾ 'ਚ ਨਕਸਲੀ ਲਹਿਰ ਉੱਠੀ ਸੀ ਤਾਂ ਮੈਂ ਉਸ ਸਮੇਂ ਹੈਦਰਾਬਾਦ ਵਿੱਚ ਬੀੜੀਆਂ ਬਣਾਉਣ ਦੇ ਕਾਰਖਾਨੇ ਵਿੱਚ ਕੰਮ ਕਰਦਾ ਸੀ। ਤਲੰਗਾਨਾ ਦਾ ਮੁਕਤੀ ਘੋਲ ਮੇਰਾ ਮਾਰਗ ਦਰਸ਼ਕ ਬਣਿਆ। ਮਜ਼ਰੂਹ ਦੇ ਇਸ ਸ਼ੇਅਰ ਨੇ ਵੀ ਸਾਡਾ ਜੋਸ਼ ਜਗਾਇਆ

ਮੈਂ ਅਕੇਲਾ ਹੀ ਚਲਾ ਥਾ
ਜਾਨਿਬ-ਇ-ਮੰਜ਼ਿਲ ਮਗਰ
ਲੋਗ ਸਾਥ ਆਤੇ ਗਏ
ਔਰ ਕਰਵਾਂ ਬਨਤਾ ਗਿਆ।

ਅਸੀਂ ਲੋਕ ਚੇਤਨਾ ਨੂੰ ਪ੍ਰਚੰਡ ਕਰਨ ਲਈ 'ਸੁਲਘਦੇ ਬੋਲ' ਪਰਚਾ ਵੀ ਕੱਢਿਆ। ਹਰ ਇੱਕ ਅੰਦੋਲਨ ਦਾ ਮੁੱਢ ਕਿਸੇ ਇੱਕ ਵਿਸ਼ੇਸ਼ ਸਥਿਤੀ ਵਿੱਚੋਂ ਪੈਦਾ ਹੁੰਦਾ। ਉਸਨੂੰ ਸਾਂਭਣ ਲਈ ਸੂਝਵਾਨ ਕ੍ਰਾਂਤੀਕਾਰੀ ਲੀਡਰਸ਼ਿਪ ਦੀ ਲੋੜ ਹੁੰਦੀ ਹੈ। ਜਦ ਤੱਕ ਅਸੀਂ ਕਿਸੇ ਅੰਦੋਲਨ ਦੇ ਬੁਨਿਆਦੀ ਖਾਸੇ ਨੂੰ ਨਹੀਂ ਪਛਾਣਦੇ, ਅਸੀਂ ਠੀਕ ਸਿੱਟੇ ਨਹੀਂ ਕੱਢ ਸਕਦੇ। ਸਾਨੂੰ ਇੰਡੋਨੇਸ਼ੀਆ, ਵੀਅਤਨਾਮ ਵਰਗੇ ਦੇਸ਼ਾਂ ਦੇ ਪਿਛਲੇ ਤਜਰਬਿਆਂ ਤੋਂ ਵੀ ਸਿੱਖਣ ਦੀ ਲੋੜ ਹੈ। ਮੈਂ ਬੰਗਾਲ ਵਿੱਚ ਵੀ ਰਹਿਕੇ ਪਾਰਟੀ ਦਾ ਕੰਮ ਕੀਤਾ ਹੈ।

ਬਿਹਾਰ ਦੇ ਬੰਗਾਲ ਨਾਲ ਲਗਦੇ ਇਲਾਕੇ 'ਚ ਲੋਕ ਅੱਜ ਵੀ ਜੰਗਲੀ ਬੂਟਿਆਂ ਦੀਆਂ ਜੜ੍ਹਾਂ ਖਾ ਕੇ ਪੇਟ ਭਰਦੇ ਹਨ। ਇੱਕ ਆਂਹ ਟੋਪੀ ਧਾਰੀ ਲੀਡਰ ਨੇ ਜਿੰਨ੍ਹਾਂ ਦੇ ਕੁੱਤੇ ਵੀ ਬਿਸਕੁਟ ਖਾਂਦੇ ਨੇ। ਗਰੀਬੀ ਇੰਨ੍ਹੀ ਹੈ ਉੱਥੇ



ਕਿ ਬੰਦੇ ਤਾਂ ਕੀ ਜਨਾਨੀਆਂ ਵੀ ਅਧ ਨੰਗੀਆਂ ਫਿਰਦੀਆਂ ਰਹਿੰਦੀਆਂ ਨੇ। ਉਸ ਇਲਾਕੇ ਵਿੱਚ ਥਾਣੇਦਾਰ, ਪਟਵਾਰੀ ਦਾ ਸਿੱਕਾ ਚਲਦਾ ਜਾਂ ਜਗੀਰਦਾਰਾਂ ਦਾ ਰਾਜ ਹੈ। ਉੱਥੇ ਅਸੀਂ ਗਰੀਬ ਹਰੀਜਨਾਂ ਲਈ ਉਨ੍ਹਾਂ ਨਾਲ ਵੀ ਟੱਕਰ ਲਈ।

ਮੈਂ ਸੋਚ-ਸੋਚ ਕੇ ਮਾਨਸਿਕ ਤੌਰ ਤੇ ਪ੍ਰੇਸ਼ਾਨ ਹੁੰਦਾ ਰਹਿਣਾ ਕਿ ਸਾਡੇ 'ਚ ਬਹੁਤ ਸਾਰੇ ਕੱਚੇ ਬੰਦੇ ਆ ਬੜੇ ਨੇ। ਬਹੁਤਿਆਂ ਦੇ ਨਕਸਲੀ ਬਨਣ ਦਾ ਕਾਰਨ ਆਪਣੀਆਂ ਨਿੱਜੀ ਹਾਰਾਂ ਹਨ। ਕਈ ਇਸਦੀ ਆੜ 'ਚ ਅਫ਼ੀਮ ਸਮਗਲ ਕਰਕੇ ਵੇਚਦੇ ਨੇ। ਕਈ ਲੌਂਡੇਬਾਜ਼ੀ 'ਚ ਪੈ ਗਏ ਨੇ। ਕਈ ਨਕਸਲੀ ਕੁੜੀਆਂ ਬਦਮਾਸ਼ ਨਿਕਲੀਆਂ। ਕਈ ਤਾਂ ਕੁੱਤਿਆਂ ਵਾਂਗੂੰ, ਤੀਵੀਂਆਂ ਮਗਰ ਹਰਲ-ਹਰਲ ਕਰਦੇ ਫਿਰਦੇ ਨੇ। ਤੀਵੀਂਆਂ ਪਿੱਛੇ ਇੱਕ ਦੂਜੇ ਦਾ ਸਿਰ ਪਾੜਣ ਨੂੰ ਫਿਰਦੇ ਨੇ।

ਅੱਜ ਜਿੱਥੇ ਸਾਡਾ ਕੰਮ ਸਮਾਜ ਵਿਚਲੇ ਗਲਤ ਅਨਸਰਾਂ ਨੂੰ ਖਤਮ ਕਰਕੇ ਲੋਕ-ਮੁਕਤੀ ਵੱਲ ਵਧਣਾ, ਉੱਥੇ ਲਹਿਰ 'ਚ ਗਲਤ ਬੰਦਿਆਂ ਦੇ ਪ੍ਰਵੇਸ਼ ਨੂੰ ਰੋਕਕੇ ਲਹਿਰ ਦੇ ਸਾਨਾਮੱਤੇ ਇਤਿਹਾਸ ਨੂੰ ਸੰਭਾਲਣਾ ਵੀ ਸਾਡਾ ਫਰਜ਼ ਹੋਣਾ ਚਾਹੀਦਾ ਹੈ। ਬਣਦੀ ਨੂੰ ਸਾਲਾਂ ਦੇ ਸਾਲ ਲੱਗ ਜਾਂਦੇ ਨੇ, ਵਿਗਾੜ ਭਾਵੇਂ ਮਿੰਟ 'ਚ ਲਓ। ਖ਼ੂਨ ਨਾਲ ਸਿੰਜ ਕੇ ਪਾਲੇ ਇਸ ਬੂਟੇ ਨੂੰ ਅਸੀਂ ਸਵਾਰਥੀ ਲੋਕਾਂ ਦੇ ਪਰਛਾਵੇਂ ਥੱਲੇ ਨਹੀਂ ਆਉਣ ਦੇਣਾ।

ਅੰਤ ਵਿੱਚ ਰੂਸੀ ਇਨਕਲਾਬੀ ਨੌਜਵਾਨ ਗਾਰਦ ਦੇ ਇਸ ਬੋਲ ਨਾਲ ਮੈਂ ਆਪਣੀ ਗੱਲ ਸਮੇਟਦਾ।

ਅੱਗੇ ਵਧੋ
ਸਵੇਰ ਨੂੰ ਮਿਲਣ ਲਈ ਘੋਲ ਕਰਦੇ ਸਾਥੀਓ!
ਸੰਗੀਨਾਂ ਅਤੇ ਗੋਲਿਆਂ ਨਾਲ
ਅਸੀਂ ਆਪਣਾ ਰਾਹ ਸਾਫ ਕਰਾਂਗੇ।

✪ ✪ ✪

## 23

ਹਰਜਾਪ ਕੌਰ ਹੁਣ ਮਾਨਸਿਕ ਤੌਰ ਤੇ ਕਾਫੀ ਪ੍ਰੇਸ਼ਾਨ ਰਹਿੰਦੀ ਸੀ। ਪਤੀ ਦੀ ਮੌਤ ਹੋਣ ਤੇ, ਸਿਰ ਤੋਂ ਸਾਇਆ ਉੱਠ ਜਾਣ ਤੇ ਉਹ ਇੰਨ੍ਹੀ ਉਦਾਸ ਨਹੀਂ ਹੋਈ ਸੀ ਜਿੰਨ੍ਹੀਂ ਆਪਣੇ ਸੁੱਖਾਂਲੱਧੇ ਪੁੱਤਰ ਜਰਨੈਲ ਦੇ ਘਰੋਂ ਚੁਪਕੇ ਤੁਰ ਜਾਣ ਤੇ ਹੋਈ ਸੀ। ਸੁਪਨੇ ਕੀ ਲਏ ਸਨ ਤੇ ਹੋ ਕੀ ਗਿਆ ਸੀ। ਘੁੰਮੇ ਵਰਗੇ ਬਦਮਾਸ਼ਾਂ ਅੱਗੇ ਨਾਂਹ ਲਿਫਣ ਵਾਲੀ ਹਰਜਾਪ ਹੁਣ ਹਰ ਸਮੇਂ ਕੁਮਲਾਈ ਰਹਿੰਦੀ ਸੀ। ਜਰਨੈਲ ਨਾਲ ਹੀ ਉਹ ਘਰ ਦੀ ਰੌਣਕ ਸਮਝਦੀ ਸੀ। ਉਸ ਨੂੰ ਹਰ ਸਮੇਂ ਇਹ ਚਿੰਤਾ ਸਤਾਉਂਦੀ ਰਹਿੰਦੀ ਜੇ ਜਰਨੈਲ ਨੂੰ ਕੁੱਝ ਹੋ ਗਿਆ ਤਾਂ ਉਹ ਕੀ ਕਰੇਗੀ ? ਕਿੱਦਾਂ ਜੀਵਨ ਜੀਵੇਗੀ ?

ਉਹ ਕਈ ਵਾਰ ਸੋਚਦੀ, ਚੰਦਰਾਂ ਜੇ ਇਸ ਕੰਡਿਆਲੇ ਰਾਹ ਤੇ ਤੁਰਨ ਤੋਂ ਪਹਿਲਾਂ ਵਿਆਹ ਹੀ ਕਰਵਾ ਲੈਂਦਾ ਤਾਂ ਘੱਟੋ-ਘੱਟ ਉਹ ਉਸਦੇ ਜਵਾਕ-ਜੱਲਿਆਂ ਨਾਲ ਤਾਂ ਪਰਚੀ ਰਹਿੰਦੀ। ਇਕੱਲੀ ਨੂੰ ਘਰ ਵੱਢ ਵੱਢ ਤਾਂ ਨਾ ਖਾਂਦਾ।

ਕਈ ਵਾਰ ਪਿੰਡ ਦੇ ਬਹੁਤ ਸਾਰੇ ਲੋਕ ਉਸਨੂੰ ਧਰਵਾਸ ਦਿੰਦੇ ਕਿ ਹੋ ਸਕਦਾ ਜਰਨੈਲ ਆਤਮ ਸਮਰਪਣ ਕਰਕੇ ਜਾਂ ਸਰਕਾਰ ਤੋਂ ਆਮ-ਮੁਆਫ਼ੀ ਮੰਗ ਕੇ ਘਰ ਵਾਪਸ ਆ ਜਾਵੇ। ਪਿਛਲੇ ਕੁੱਝ ਮਹੀਨਿਆਂ ਵਿੱਚ ਇਸ ਲਹਿਰ ਵਿੱਚ ਕੱਚੇ ਭਰਤੀ ਹੋਏ ਬਹੁਤ ਸਾਰੇ ਨੌਜਵਾਨਾਂ ਨੇ ਸਰਕਾਰੀ ਜਬਰ ਅੱਗੇ ਝੁਕਦੇ ਹੋਏ, ਆਮ ਮੁਆਫ਼ੀ ਲਈ ਦਰਖਾਸਤਾਂ ਦਿੱਤੀਆਂ ਸਨ। ਸਰਕਾਰ ਵੀ ਦਿਨ ਰਾਤ ਬੜੇ ਜ਼ੋਰ-ਸ਼ੋਰ ਨਾਲ ਪ੍ਰਚਾਰ ਕਰ ਰਹੀ ਸੀ ਕਿ ਜੋ ਨੌਜਵਾਨ ਆਤਮ ਸਮਰਪਣ ਕਰੇਗਾ, ਸਰਕਾਰ ਉਸ ਖਿਲਾਫ਼ ਦਰਜ਼ ਸਾਰੇ ਕੇਸ ਵਾਪਿਸ ਲੈ ਲਵੇਗੀ। ਇਸ ਤਰ੍ਹਾਂ ਕਰਕੇ ਸਰਕਾਰ ਲੋਕ ਹਿੱਤੂ ਹੋਣ ਦਾ ਢਕਵੰਜ ਵੀ ਰਚਾ ਰਹੀ ਸੀ ਅਤੇ ਇਸ ਲਹਿਰ ਨੂੰ ਖੇਰੂੰ-ਖੇਰੂੰ ਕਰਨ ਦੀ ਸਾਜਿਸ਼ ਦਾ ਮੁੱਢ ਵੀ ਬੰਨ੍ਹ ਰਹੀਂ ਸੀ। ਹਰਜਾਪ ਭਾਵੇਂ ਪੁੱਤਰ ਮੋਹ ਕਾਰਨ ਚਿੰਤਾਗ੍ਰਸ਼ਤ ਜ਼ਰੂਰ ਰਹਿੰਦੀ ਸੀ ਪਰ ਉਹ ਇਹ ਵੀ ਨਹੀਂ ਚਾਹੁੰਦੀ ਸੀ ਕਿ ਉਸਦਾ ਪੁੱਤਰ ਗੀਦੀਆਂ ਵਾਂਗ, ਡਰਪੋਕਾਂ ਵਾਂਗ, ਬੁਜ਼ਦਿਲਾਂ ਵਾਂਗ ਗੋਡੇ ਟੇਕ ਕੇ ਮਾਫ਼ੀ ਮੰਗ ਕੇ ਘਰ ਪਰਤੇ। ਅਜਿਹਾ ਨਹਿਸ ਦਿਨ ਵੇਖਣ ਨਾਲੋਂ ਤੋਂ ਉਹ ਪਹਿਲਾਂ ਹੀ ਮਰ ਜਾਣਾ ਪਸੰਦ ਕਰਦੀ ਸੀ। ਲੋਕਾਂ ਦੀਆਂ ਅਜਿਹੀਆਂ ਗੱਲਾਂ ਉਸ ਨੂੰ ਬਹੁਤ ਬੁਰੀਆਂ ਲੱਗਦੀਆਂ।



ਬਾਬਾ ਵਿਰਸਾ ਸਿੰਘ ਅਤੇ ਮਾਸਟਰ ਸੁਖਵੀਰ ਸਿੰਘ ਅਕਸਰ ਉਸ ਪਾਸ ਆਉਂਦੇ ਜਾਂਦੇ ਰਹਿੰਦੇ ਸਨ। ਉਸ ਨੂੰ ਸ਼ੇਰ ਦੀ ਮਾਂ ਕਹਿ ਕੇ ਮਾਨਸਿਕ ਤੌਰ ਤੇ ਤਕੜਾ ਵੀ ਕਰਦੇ। ਲੋੜ ਵੇਲੇ ਕੰਮਾਂ ਕਾਰਾਂ ਵਿੱਚ ਉਸਦੀ ਮੱਦਦ ਵੀ ਕਰਦੇ। ਢਿੱਲੀ ਮੱਠੀ ਹੋਣ ਤੇ ਉਸਦੀ ਦਵਾ ਦਾਰੂ ਵੀ ਕਰਦੇ। ਪਰ ਹੁਣ ਬੇਬੇ ਹਰਜਾਪ ਪੱਕੇ ਤੌਰ 'ਤੇ ਮੰਜਾ ਮੱਲ ਬੈਠੀ ਸੀ।

ਕਦੇ-ਕਦੇ ਸ਼ਹਿਰੋਂ ਆ ਕੇ ਦੀਪਿਕਾ ਉਸ ਪਾਸ ਚੱਕਰ ਮਾਰ ਜਾਂਦੀ। ਹਰਜਾਪ ਨੂੰ ਵੀ ਦੀਪਿਕਾ ਨਾਲ ਅੰਤਾਂ ਦਾ ਮੋਹ ਹੋ ਗਿਆ ਸੀ। ਉਸਨੂੰ ਉਹ ਜਰਨੈਲ ਦਾ ਹੀ ਰੂਪ ਲੱਗਦੀ।

✪ ✪ ✪

## 24

ਜਰਨੈਲ, ਅਜੈ ਘੋਸ਼ ਅਤੇ ਉਸਦੀ ਜੁੰਡਲੀ ਹੁਣ ਤੱਕ ਲਾਲਾ ਸਰਨ ਦਾਸ, ਬਖਤੌਰ ਸਿੰਘ, ਫਿੱਡੂ, ਡੀ. ਐਸ. ਪੀ. ਸਿਕੰਦਰ ਸਿੰਘ, ਜਗੀਰਦਾਰ ਲਾਲ ਸਿੰਘ, ਉਦਯੋਗਪਤੀ ਦੇ ਬਿਗੜੇ ਪੁੱਤਰ ਸੰਜੇ, ਬਿਸ਼ਵੇਦਾਰ ਰਾਣਾ ਪ੍ਰਤਾਪ ਸਿੰਘ ਆਦਿ ਦਸ ਕੁ ਸਮਾਜ ਵਿਰੋਧੀ ਅਨਸਰਾਂ ਦਾ ਸਫਾਇਆ ਕਰ ਚੁੱਕੀ ਸੀ। ਦੋ ਐਕਸ਼ਨਾਂ ਵਿੱਚ ਉਨ੍ਹਾਂ ਨੂੰ ਪੁਲਿਸ ਮੁਕਾਬਲੇ ਦਾ ਵੀ ਸਾਹਮਣਾ ਕਰਨਾ ਪਿਆ। ਹਰ ਪਰਖ ਵਿੱਚ ਉਹ ਟਰੇਂਡ ਜ਼ਾਬਾਜਾਂ ਦੀ ਤਰ੍ਹਾਂ ਸਫਲ ਹੋ ਕੇ ਨਿਕਲਦੇ ਰਹੇ। ਜਰਨੈਲ ਇੰਨ੍ਹਾਂ ਸਿਰੜੀ ਸੀ ਕਿ ਕਈ ਵਾਰ ਉਹ ਪਾਰਟੀ ਦੀਆਂ ਹਿਦਾਇਤਾਂ ਤੋਂ ਬਾਹਰ ਜਾ ਕੇ ਵੀ ਕਈ ਕੰਮ ਕਰ ਮਾਰਦਾ ਪਰ ਨਾਲ ਹੀ ਉਹ ਇੰਨ੍ਹਾਂ ਤਰਕਸ਼ੀਲ ਵੀ ਸੀ ਕਿ ਉਹ ਆਪਣੀਆਂ ਦਲੀਲਾਂ ਅਤੇ ਤਰਕਾਂ ਨਾਲ ਬਾਅਦ ਵਿੱਚ ਪਾਰਟੀ ਲੀਡਰਸ਼ਿਪ ਨੂੰ ਵੀ ਆਪਣੇ ਉਸ ਫੈਸਲੇ ਨਾਲ ਸਹਿਮਤ ਕਰ ਲੈਂਦਾ। ਇਸੇ ਕਰਕੇ ਇੱਕ ਦਿਨ ਹੱਸਦੇ ਹੋਏ ਬਜ਼ੁਰਗ ਨੇਤਾ ਦਿਵਾਕਰ ਸੈਨ ਨੇ ਉਸਦਾ ਨਾਮ ਬਾਗੀ ਰੱਖ ਦਿੱਤਾ ਸੀ। ਉਸਦਾ ਇਹ ਤਖੱਲਸ਼ ਇੰਨ੍ਹਾਂ ਪ੍ਰਚਲਿਤ ਹੋ ਗਿਆ ਕਿ ਹੁਣ ਉਸਨੂੰ ਉਸਦੇ ਸਾਰੇ ਪਾਰਟੀ ਮੈਂਬਰ ਹੀ ਬਾਗੀ ਕਹਿ ਕੇ ਪੁਕਾਰਦੇ ਸਨ।

ਇਸਨੂੰ ਪਾਰਟੀ ਲੀਡਰਸ਼ਿਪ ਦੀ ਕਚਿਆਈ ਕਹਿ ਲਵੋ ਜਾਂ ਸਕਰੀਨਿੰਗ ਦੀ ਘਾਟ ਕਹਿ ਲਵੋ ਜਾਂ ਪੁਲਿਸ ਦੀ ਚਲਾਕੀ ਕਹਿ ਲਵੋ, ਪੁਲਿਸ ਆਪਣੇ ਕੁੱਝ ਟਾਊਂਟਾਂ ਨੂੰ ਪਾਰਟੀ ਸਫਾਂ ਵਿੱਚ ਪ੍ਰਵੇਸ਼ ਕਰਾਉਣ ਵਿੱਚ ਸਫਲ ਹੋ ਗਈ ਸੀ। ਜਦ ਵੀ ਮੀਟਿੰਗ ਕਰਕੇ ਕੋਈ ਐਕਸ਼ਨ ਤਹਿ ਕੀਤਾ ਜਾਂਦਾ ਜਾਂ ਕੋਈ ਪ੍ਰੋਗਰਾਮ ਉਲੀਕਿਆਂ ਜਾਂਦਾ ਤਾਂ ਪੁਲਿਸ ਪਾਸ ਉਸਦੀ ਸੂਹ ਪਹਿਲਾ ਹੀ ਪਹੁੰਚ ਜਾਂਦੀ। ਪੁਲਿਸ ਸਤੱਰਕ ਹੋ ਜਾਂਦੀ ਅਤੇ ਕੋਈ ਵੀ ਐਕਸ਼ਨ ਸਿਰ੍ਹੇ ਨਾਂਹ ਚੜ੍ਹਦਾ। ਪੁਲਿਸ ਕਈ ਟਿਕਾਣਿਆਂ ਤੇ ਵੀ ਛਾਪਾ ਮਾਰ ਚੁੱਕੀ ਸੀ ਭਾਵੇਂ ਉਸ ਦੇ ਕੋਈ ਸਫਲਤਾ ਹੱਥ ਨਾਂਹ ਆਂਈ। ਪਾਰਟੀ ਵਿੱਚ ਇੱਕ ਬੇਭਰੋਸਯਗੀ ਦਾ ਮਾਹੌਲ ਬਣਦਾ ਜਾ ਰਿਹਾ ਸੀ। ਹਰ ਕੋਈ ਇੱਕ ਦੂਜੇ ਨੂੰ ਸ਼ੱਕ ਦੀ ਨਿਗ੍ਹਾ ਨਾਲ ਵੇਖਦਾ। ਪਾਰਟੀ ਲੀਡਰਸ਼ਿਪ ਦੀਆਂ ਮੂਹਰਲੀਆਂ ਸਫਾਂ ਵਿੱਚ ਨਿਰਾਸਤਾ ਦਾ ਆਲਮ ਛਾ ਗਿਆ ਸੀ। ਰਾਏਕੋਟ ਦੇ ਸੰਘਣੇ ਬਾਜ਼ਾਰ ਦੇ ਏਰੀਏ ਵਿੱਚੋਂ ਬਜ਼ੁਰਗ ਪ੍ਰੀਤਮ ਸਿੰਘ ਦੇ ਘਰੋਂ ਦਿਵਾਕਰ ਸੈਨ ਦੀ ਗ੍ਰਿਫਤਾਰੀ ਸਪੱਸ਼ਟ ਕਰਦੀ ਸੀ ਕਿ ਸੂਹ ਦੇਣ ਵਾਲਾ ਕੋਈ ਪਾਰਟੀ ਵਿੱਚੋਂ ਹੀ ਹੈ।



ਦਿਵਾਕਰ ਸੈਨ ਦੀ ਗ੍ਰਿਫਤਾਰੀ ਦੀ ਖ਼ਬਰ ਸੁਣਕੇ ਜਰਨੈਲ ਅਤੇ ਉਸਦੇ ਸਾਥੀਆਂ ਦੀ ਮਾਨੋ ਕਮਰ ਟੁੱਟ ਗਈ। ਉਹ ਅਗਵਾਈ ਹੀਣ ਮਹਿਸੂਸ ਕਰਨ ਲੱਗੇ। ਪੁਲਿਸ ਨੇ ਦਿਵਾਕਰ ਤੇ ਸਰਕਾਰ ਖਿਲਾਫ਼ ਬਗਾਵਤ ਭੜਕਾਉਣ ਦਾ ਕੇਸ ਪਾ ਕੇ ਉਸਨੂੰ ਸੰਗਰੂਰ ਜੇਲ੍ਹ ਵਿੰਚ ਬੰਦ ਕਰ ਦਿੱਤਾ। ਜੇਲ੍ਹ ਵਿਚੋਂ ਉਸਨੂੰ ਛੁਡਾਉਣ ਲਈ ਬਾਗੀ ਅਤੇ ਉਸਦੇ ਸਾਥੀਆਂ ਨੇ ਦੋ-ਤਿੰਨ ਵਾਰ ਯੋਜਨਾ ਬਣਾਈ ਪਰ ਜੇਲ੍ਹ ਵਿੱਚ ਸਖਤ ਸੁਰੱਖਿਆ ਪ੍ਰਬੰਧ ਹੋਣ ਕਾਰਨ ਉਹ ਸਫ਼ਲ ਨਾਂਹ ਹੋ ਸਕੇ।

ਸੂਰਮਿਆਂ ਦੀ ਪਰਖ ਉਸ ਸਮੇਂ ਹੁੰਦੀ ਹੈ ਜਦੋਂ ਉਹਨਾਂ ਨੂੰ ਮੋਹ ਮਾਇਆ ਦੇ ਝੂਠੇ ਤੇ ਭਰਮਾਊ ਜਾਲਾਂ ਦੀਆਂ ਸਭੇ ਤੰਦਾਂ ਤੋੜ ਕੇ, ਔਰੰਗਿਆਂ ਅਤੇ ਮੱਸੇ ਰੰਗੜਾਂ ਦੀ ਨਸਲ ਨੂੰ ਖਤਮ ਕਰਨ ਲਈ ਹਥਿਆਰ ਚੁੱਕਣੇ ਪੈਂਦੇ ਹਨ। ਦੁਸ਼ਮਣ ਨਾਲ ਲੋਹਾ ਲੈਂਦਿਆਂ ਕਈ ਵਾਰੀ ਤੂੰਬੇ-ਤੂੰਬੇ ਹੋ ਜਾਣ ਦੀ ਨੌਬਤ ਵੀ ਆਉਂਦੀ ਹੈ। ਜਿਹੜੇ ਵਿਆਕਤੀ ਜ਼ਿੰਦਗੀ ਅਤੇ ਮੌਤ ਦੇ ਇਮਤਿਹਾਨ ਵਿੱਚੋਂ ਸ਼ਾਨੋ ਸ਼ੌਕਤ ਨਾਲ ਪਾਸ ਹੁੰਦੇ ਹਨ, ਉਹ ਆਉਣ ਵਾਲੀਆਂ ਪੁਸ਼ਤਾਂ ਲਈ ਚਾਨਣ ਮੁਨਾਰਾ ਬਣਦੇ ਹਨ। ਜਿਹੜੇ ਜਮਾਤੀ ਯੁੱਧ ਦੇ ਇਤਿਹਾਸ ਨੂੰ ਅਗਾਂਹ ਤੋਰਨ ਲਈ ਆਪਣੀਆਂ ਜ਼ਿੰਦਗੀਆਂ ਨਿਸ਼ਾਵਰ ਕਰ ਜਾਂਦੇ ਹਨ, ਉਹ ਕਦੇ ਖ਼ਤਮ ਨਹੀਂ ਹੁੰਦੇ। ਇਸ ਧਰਤੀ ਤੇ ਕੁੱਝ ਜਿਉਂਦੇ ਰਹਿ ਕੇ ਵੀ ਮੁਰਦਾ ਹਨ ਅਤੇ ਕੁੱਝ ਮਰ ਕੇ ਵੀ ਜਿਉਂਦੇ ਰਹਿੰਦੇ ਹਨ।

ਫਿਲੌਰ ਦੇ ਲਾਗੇ ਇੱਕ ਪਿੰਡ 'ਨਗਰ' ਵਿੱਚ ਪਾਰਟੀ ਦੇ ਦਿਮਾਗ ਅਤੇ ਦਿਲ ਬਾਬਾ ਬੂਝਾ ਸਿੰਘ ਨੇ ਇੱਕ ਮੀਟਿੰਗ ਰੱਖੀ ਹੋਈ ਸੀ। ਨਗਰ ਪਿੰਡ ਦਾ ਸਰਪੰਚ ਗੁਰਮੇਲ ਸਿੰਘ ਪੁਲਿਸ ਨਾਲ ਮਿਲਿਆ ਹੋਇਆ ਸੀ। ਉਸ ਨੇ ਪੁਲਿਸ ਨੂੰ ਸਾਰੀ ਸੀ. ਆਈ. ਡੀ. ਦੇ ਦਿੱਤੀ। ਪੁਲਿਸ ਨੇ ਸਾਰੇ ਪਿੰਡ ਨੂੰ ਘੇਰਾ ਪਾ ਲਿਆ। ਪਤਾ ਲੱਗਣ ਤੇ ਜਦੋਂ ਬਾਬਾ ਬੂਝਾ ਸਿੰਘ ਨੇ ਪਿੰਡੋਂ ਨਿਕਲਣ ਦੀ ਕੋਸ਼ਿਸ਼ ਕੀਤੀ ਤਾਂ ਪੁਲਿਸ ਨੇ ਮਗਰ ਜੀਪ ਲਾ ਕੇ ਉਹਨਾਂ ਨੂੰ ਫੜ ਲਿਆ ਅਤੇ ਜੀਪ ਵਿੱਚ ਸੁੱਟ ਕੇ ਫਿਲੌਰ ਥਾਣੇ ਲੈ ਗਏ।

ਇਕਬਾਲ ਮੰਗੂਵਾਲ ਅਤੇ ਰਵਿੰਦਰ ਜਗਤਪੁਰ ਨੂੰ ਸ਼ਹੀਦ ਕਰਨ ਵਾਲਾ ਬੁੰਗਿਆਂ ਦਾ ਬੁੱਚੜ ਥਾਣੇਦਾਰ ਕਰਤਾਰ ਸਿੰਘ ਭੁੱਲਰ ਅਤੇ ਇੰਸਪੈਕਟਰ ਸਰਦੂਲ ਸਿੰਘ ਨੇ ਬਾਬਾ ਬੂਝਾ ਸਿੰਘ ਨੂੰ ਗ੍ਰਿਫਤਾਰ ਕੀਤਾ ਅਤੇ ਉਹਨਾਂ ਦੀ ਅਗਵਾਈ ਡੀ. ਐਸ. ਪੀ. ਸਾਧੂ ਸਿੰਘ ਕਰ ਰਿਹਾ ਸੀ। ਰਾਤ ਨੂੰ ਫਿਲੌਰ ਕਿਲ੍ਹੇ ਵਿੱਚ ਇਹਨਾਂ ਬੁੱਚੜਾਂ ਨੇ ਬਾਬਾ ਬੂਝਾ ਸਿੰਘ ਨੂੰ ਬੁਰੀ ਤਰ੍ਹਾਂ ਕੁੱਟਿਆ ਮਾਰਿਆ। ਇਸ ਅਣਮਨੁੱਖੀ ਜਬਰ ਕਾਰਨ ਬਾਬਾ ਬੂਝਾ ਸਿੰਘ ਸ਼ਹੀਦ ਹੋ ਗਿਆ। ਇਸ

ਘਟਨਾ ਪਿੱਛੋਂ ਇੰਨ੍ਹਾਂ ਬੁੱਚੜਾਂ ਨੇ ਤੜਕੇ ਚਾਰ ਵਜੇ ਬਾਬਾ ਜੀ ਦੇ ਸਰੀਰ ਨੂੰ ਕਾਰ ਵਿੱਚ ਪਾ ਕੇ (27 ਜੁਲਾਈ 1971 ਦੀ ਰਾਤ) ਸਨਾਵੇ (ਨਾਈ ਮਾਜਰੇ ਦੇ ਪੁਲ ਤੇ) ਲਿਜਾਕੇ ਗੋਲੀਆਂ ਮਾਰ ਕੇ ਝੂਠੇ ਪੁਲਿਸ ਮੁਕਾਬਲੇ ਦੀ ਕਹਾਣੀ ਘੜੀ ਅਤੇ ਅਗਲੇ ਦਿਨ ਦੀਆਂ ਅਖ਼ਬਾਰਾਂ ਵਿੱਚ ਇਹ ਸੁਰਖੀ ਮੋਟੇ ਅੱਖਰਾਂ ਵਿੱਚ ਛਾਪੀ ਗਈ।

ਇੱਕ ਨਕਸਲੀ ਬੂਝਾ ਸਿੰਘ ਰਾਣਾ ਮੋਤੀ ਸਿੰਘ (ਉਸ ਸਮੇਂ ਕਾਂਗਰਸ ਦਾ ਪ੍ਰਧਾਨ) ਦਾ ਕਤਲ ਕਰਨ ਜਾਂਦਾ ਹੋਇਆ ਪੁਲਿਸ ਮੁਕਾਬਲੇ ਵਿੱਚ ਮਾਰਿਆ ਗਿਆ।

ਜਦੋਂ ਜਰਨੈਲ ਅਤੇ ਉਸ ਦੇ ਸਾਥੀਆਂ ਅਤੇ ਦੇਸ਼ ਦੇ ਵੱਖੋ-ਵੱਖਰੇ ਕੋਨਿਆਂ 'ਚ ਸਰਗਰਮ ਇਨਕਲਾਬੀਆਂ ਨੇ ਇਹ ਖ਼ਬਰ ਅਖ਼ਬਾਰਾਂ 'ਚ ਪੜ੍ਹੀ ਤਾਂ ਸਭ ਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ। ਸਾਰੇ ਸਿਰੋ ਛੱਤ ਵਿਹੂਣੇ ਅਤੇ ਪੈਰੋ ਧਰਤੀ ਹੀਣੇ ਮਹਿਸੂਸ ਕਰਨ ਲੱਗੇ। ਇੱਕ ਤਰ੍ਹਾਂ ਨਾਲ ਲਹਿਰ ਦਾ ਲੱਕ ਟੁੱਟ ਗਿਆ। ਖੜੋਤ ਆ ਗਈ। ਲਹਿਰ 'ਚ ਕੱਚੇ-ਪਿੱਲੇ ਸ਼ਾਮਿਲ ਹੋਏ ਨੌਜਵਾਨ ਆਤਮ ਸਮਰਪਣ ਬਾਰੇ ਸੋਚਣ ਲੱਗੇ। ਕਈ ਹੋਰ ਰੋਹ ਵਿੱਚ ਆ ਗਏ ਅਤੇ ਸ਼ਹੀਦੀ ਦੇ ਦਿਨ ਦੀ ਉਡੀਕ ਕਰਨ ਲੱਗੇ।

......ਤੇ ਕਹਾਣੀ ਤੁਰਦੀ ਗਈ, ਉਹ ਕਹਾਣੀ ਜਿਸ ਵਿੱਚ ਸਰੂ ਵਰਗੀਆਂ ਜਵਾਨੀਆਂ ਔਰੰਗਜੇਬੀ ਜਬਰ ਦਾ ਮੁਕਾਬਲਾ ਕਰਕੇ ਇਹ ਸਾਬਤ ਕਰਦੀਆਂ ਰਹੀਆਂ ਕਿ ਜਮਾਤੀ ਘੋਲਾਂ ਦੀ ਕਹਾਣੀ ਓਨਾ ਚਿਰ ਤੁਰਦੀ ਰਹੇਗੀ ਜਿੰਨ੍ਹਾਂ ਚਿਰ ਸਮਾਨਤਾ ਦਾ ਸਮਾਜ ਨਹੀਂ ਸਿਰਜਿਆ ਜਾਂਦਾ।

ਲੋਕ ਦੋਖੀ ਹੁਕਮਰਾਨ ਇਹ ਕਿਵੇਂ ਝੱਲ ਸਕਦੇ ਸਨ ਕਿ ਕੋਈ ਉਹਨਾਂ ਦੀ ਐਸ਼ੋ-ਇਸਰਤ ਵਾਲੀ ਜ਼ਿੰਦਗੀ ਵੱਲ ਉਂਗਲ ਕਰੇ। ਉਹਨਾਂ ਦੇ ਸ਼ਾਹੀ ਮਹਿਲਾਂ 'ਚ ਤਰੇੜ ਲਿਆਉਣ ਦੀ ਗੱਲ ਕਰੇ ? ਸਦੀਆਂ ਦੇ ਲਿਤਾੜੇ ਲੋਕਾਂ ਨੂੰ ਨਰਕਾਂ 'ਚੋਂ ਕੱਢਣ ਦੀ ਗੱਲ ਕਰੇ ?

ਚੜ੍ਹਦੇ ਸੂਰਜ ਕਿਸੇ ਨਾ ਕਿਸੇ ਮਾਂ ਦੀਆਂ ਆਂਦਰਾਂ ਛਲਣੀ ਕਰ ਦਿੱਤੀਆਂ ਜਾਂਦੀਆਂ। ਨਹਿਰਾਂ, ਸੂਇਆਂ, ਕੱਸੀਆਂ ਦੇ ਪੁਲ , ਜੰਡ, ਕਰੀਰ, ਟਿੱਬੇ ਤੇ ਕਿੱਕਰਾਂ ਹੀ ਜਾਣਦੀਆਂ ਨੇ ਕਿ ਘੁੱਪ ਹਨੇਰੀਆਂ ਰਾਤਾਂ 'ਚ ਇਨਕਲਾਬੀ ਯੋਧਿਆਂ ਨਾਲ ਕੀ-ਕੀ ਬੀਤੀਆਂ।

ਬਾਬਾ ਬੂਝਾ ਸਿੰਘ ਦੀ ਸ਼ਹਾਦਤ ਤੋਂ 6 ਮਹੀਨੇ ਪਿੱਛੋਂ ਹੀ 'ਨਗਰ' ਪਿੰਡ ਦੇ ਸਰਪੰਚ ਗੁਰਮੇਲ ਨੂੰ ਮੁਖਬਰੀ ਦਾ ਮਜ਼ਾ ਚੁਕਾਉਣ ਲਈ ਪਾਰਟੀ ਸਾਥੀਆਂ ਨੇ ਗੋਲੀਆਂ ਨਾਲ ਭੁੰਨ ਦਿੱਤਾ। ✪ ✪ ✪



## 25

ਰੰਗੀ ਨਾਥ ਵੱਲੋਂ ਡੇਰੇ ਦਾ ਮੁਖੀ ਬਣ ਜਾਣ ਬਾਅਦ ਡੇਰੇ ਵਿਚਲੀ ਰੌਣਕ ਵਿੱਚ ਹੋਰ ਵਾਧਾ ਹੋ ਗਿਆ ਸੀ। ਉਸਨੇ ਆਪਣੀਆਂ ਨਿੱਜੀ ਕੋਸ਼ਿਸ਼ਾਂ ਨਾਲ ਸਰਧਾਲੂਆਂ ਨੂੰ ਪ੍ਰੇਰਿਤ ਕਰਕੇ ਕਈ ਕਮਰਿਆਂ ਦੀ ਉਸਾਰੀ ਸ਼ੁਰੂ ਕਰਾ ਦਿੱਤੀ ਸੀ। ਬਿਜਲੀ ਨਾਲ ਚੱਲਣ ਵਾਲੀ ਪਾਣੀ ਵਾਲੀ ਮੋਟਰ ਲਗਾ ਦਿੱਤੀ ਸੀ। ਲੋਕਾਂ ਵਿੱਚ ਰੰਗੀ ਨਾਥ ਦਾ ਚੰਗਾ ਪ੍ਰਭਾਵ ਸੀ। ਉੱਚ ਚਰਿੱਤਰ ਦਾ ਮਾਲਕ ਹੋਣ ਕਰਕੇ ਕੋਈ ਉਸ ਵੱਲ ਉਂਗਲੀ ਨਹੀਂ ਉਠਾ ਸਕਦਾ ਸੀ।

ਜਿੱਥੇ ਬਾਹਰੀ ਤੌਰ ਤੇ ਰੰਗੀ ਨਾਥ ਦੀ ਲੋਕਾਂ ਵਿੱਚ ਇੱਕ ਧਾਰਮਿਕ ਹਸਤੀ ਦੇ ਤੌਰ ਤੇ ਦਿੱਖ ਬਣੀ ਹੋਈ ਸੀ, ਉੱਥੇ ਉਹ ਅੰਦਰੂਨੀ ਤੌਰ ਤੇ ਇਨਕਲਾਬੀਆਂ ਦੇ ਕਾਫੀ ਨੇੜੇ ਸੀ। ਦਕਸ਼ਣਾ ਦੇ ਰੂਪ ਇਕੱਠੇ ਹੋਏ ਧਨ ਦਾ ਕਾਫੀ ਹਿੱਸਾ, ਉਹ ਨਕਸਲੀਆਂ ਦੀ ਆਰਥਿਕ ਸਹਾਇਤਾ ਦੇ ਤੌਰ ਤੇ ਕੱਢ ਦਿੰਦਾ। ਡੇਰੇ ਦੇ ਪੂਜਾ ਕੱਖਸ਼ ਦੇ ਪਿੱਛੇ ਬਣੇ ਕਮਰੇ ਵਿੱਚ ਅਕਸਰ ਇਨਕਲਾਬੀਆਂ ਦੀਆਂ ਮੀਟਿੰਗਾਂ ਹੁੰਦੀਆਂ। ਰਾਤ ਨੂੰ ਲੋਕਾਂ ਦੇ ਸੌਂ ਜਾਣ ਤੋਂ ਬਾਅਦ ਉਹ ਡੇਰੇ ਵਿੱਚ ਆਉਂਦੇ ਤੇ ਸਵੇਰੇ ਹੀ ਚਾਰ ਵਜੇ ਤੋਂ ਪਹਿਲਾਂ ਉੱਥੋਂ ਚਲੇ ਜਾਂਦੇ। ਇਕੱਲਾ ਦੁਕੱਲਾ ਬੰਦਾ ਕਈ ਵਾਰ ਡੇਰੇ ਵਿੱਚ ਦਿਨੇ ਵੀ ਰਹਿ ਜਾਂਦਾ ਅਤੇ ਉਹ ਆਪਣੇ ਆਪ ਨੂੰ ਬਾਬਾ ਜੀ ਦੇ ਸਰਧਾਲੂ ਦੇ ਤੌਰ ਤੇ ਪ੍ਰਗਟ ਕਰਦਾ।

ਮਹੰਤ ਰੰਗੀ ਨਾਥ ਜਦੋਂ ਅਜੇ ਰੰਗੀ ਨਾਥ ਨਹੀਂ ਬਣਿਆ ਸੀ, ਸਿਰਫ਼ ਇੰਦਰ ਜਾਂ ਡੋਲੂ ਸੀ, ਉਦੋਂ ਉਸਨੇ ਅੱਠਵੀਂ, ਨੌਂਵੀ ਵਿੱਚ ਪੜ੍ਹਦੇ ਹੋਏ ਕਈ ਵਾਰ ਆਪਣੇ ਪਿੰਡ ਅਤੇ ਲਾਗਲੇ ਪਿੰਡਾਂ ਦੀਆਂ ਸਟੇਜਾਂ ਤੇ ਅਗਾਂਹ ਵਧੂ ਨਾਟਕ ਵੇਖੇ ਸਨ। ਨਾਟਕਕਾਰ ਗੁਰਸ਼ਰਨ ਦੇ ਨਾਟਕਾਂ ਅਤੇ ਉਸ ਵੱਲੋਂ ਸਮਾਜਿਕ ਬਰਾਬਰੀ ਵਾਲਾ ਸਮਾਜ ਸਿਰਜਣ ਦੀਆਂ ਦਿੱਤੀਆਂ ਤਕਰੀਰਾਂ ਤੋਂ ਉਹ ਬੇਹੱਦ ਪ੍ਰਭਾਵਿਤ ਹੋਇਆ ਸੀ। ਉਸਨੇ ਵੀ ਕਈ ਵਾਰ ਅਜਿਹੇ ਸਮਾਜ ਦੀ ਸਿਰਜਣਾ ਲਈ ਚੱਲੀਆਂ ਲਹਿਰਾਂ ਵਿੱਚ ਹਿੱਸਾ ਲੈਣਾ ਚਾਹਿਆ ਸੀ ਪਰ ਘਰ ਦੀ ਗਰੀਬੀ ਅਤੇ ਪਰਿਵਾਰਕ ਜ਼ਿੰਮੇਵਾਰੀਆਂ ਉਸਨੂੰ ਅੱਗੇ ਨਾਂਹ ਆਉਣ ਦਿੰਦੀਆ।

ਹਾਲਾਤਾਂ ਨੇ ਅਜਿਹਾ ਪਲਟਾ ਖਾਧਾ ਕਿ ਉਹ ਪਰਿਵਾਰ ਤੋਂ ਬਹੁਤ ਦੂਰ ਚਲਾ ਗਿਆ। 'ਧਰਮ' ਸ਼ਬਦ ਤੋਂ ਉਸਨੂੰ ਬੇਹੱਦ ਚਿੜ ਸੀ ਪਰ ਇਹ

ਵੀ ਇੱਕ ਅਜੀਬ ਇਤਫ਼ਾਕ ਹੀ ਸੀ ਕਿ ਉਹ ਅੱਜ ਸਮਾਜ ਵਿੱਚ ਧਰਮ ਦੇ ਨਾਲ ਥੱਲੇ ਹੀ ਜਿਉਂ ਰਿਹਾ ਸੀ।

ਉਸਦਾ ਡੇਰਾ ਬਹੁਤਾ ਚਿਰ ਪੁਲਿਸ ਦੀਆਂ ਸ਼ੱਕੀ ਨਿਗਾਹਾਂ ਤੋਂ ਨਾਂਹ ਬਚ ਸਕਿਆ। ਨਕਸਲੀ ਲਹਿਰ ਵਿੱਚ ਵਾੜੇ ਗਏ ਪੁਲਿਸ ਟਾਊਂਟਾ ਤੋਂ ਪੁਲਿਸ ਪਾਸ ਇਸ ਗੱਲ ਦੀ ਸੀ. ਆਈ. ਡੀ. ਪਹੁੰਚ ਗਈ ਸੀ ਕਿ ਇਹ ਡੇਰਾ ਨਕਸਲੀਆਂ ਦੀਆਂ ਸਰਗਰਮੀਆਂ ਦਾ ਕੇਂਦਰ ਹੈ। ਇੱਥੇ ਨਕਸਲੀ ਪਨਾਹ ਲੈਂਦੇ ਨੇ। ਇੱਥੋਂ ਉਨ੍ਹਾਂ ਨੂੰ ਆਰਥਿਕ ਸਹਾਇਤਾ ਮਿਲਦੀ ਹੈ। ਸੀ. ਆਈ. ਡੀ. ਵੱਲੋਂ ਸਮਾਨਅੰਤਰ ਡੇਰੇ ਤੇ ਨਿਗਾਹ ਰੱਖੀ ਜਾ ਰਹੀ ਸੀ।

ਇੱਕ ਦਿਨ ਸੀ. ਆਈ. ਡੀ. ਦੀ ਪੱਕੀ ਰਿਪੋਰਟ ਤੇ ਐੱਸ. ਐੱਸ. ਪੀ. ਬਖਤਾਵਰ ਸਿੰਘ ਦੀ ਅਗਵਾਈ ਹੇਠ 100 ਦੇ ਕਰੀਬ ਪੁਲਸੀਆਂ ਨੇ ਸਵੇਰੇ ਤਿੰਨ ਵਜੇ ਡੇਰੇ ਤੇ ਛਾਪਾ ਮਾਰਿਆ। ਜਰਨੈਲ, ਅਜੈ ਅਤੇ ਰੰਗੀ ਨਾਥ ਘੂਕ ਸੁੱਤੇ ਪਏ ਸਨ। ਇਹ ਛਾਪਾ ਉਨ੍ਹਾਂ ਦੇ ਨਾਲ ਦੇ ਹੀ ਇੱਕ ਗ਼ਦਾਰ ਸਾਥੀ ਨਿਰਵੈਰ ਵੱਲੋਂ ਦਿੱਤੀ ਸੂਚਨਾ ਦੇ ਅਧਾਰ ਤੇ ਮਾਰਿਆ ਗਿਆ ਸੀ ਅਤੇ ਉਹ ਉਸ ਰਾਤ ਖ਼ੁਦ ਆਪ ਵੀ ਜਰਨੈਲ ਹੁਰਾਂ ਦੇ ਨਾਲ ਸੀ। ਉਸਨੂੰ ਪੁਲਿਸ ਵੱਲੋਂ ਮਾਰੇ ਜਾਣ ਵਾਲੇ ਛਾਪੇ ਦੀ ਅਗਾਂਹ ਸੂਚਨਾ ਸੀ। ਚੁਪਕੇ ਹੀ ਉਸਨੇ ਛਾਪੇ ਤੋਂ ਕੁੱਝ ਸਮਾਂ ਪਹਿਲਾਂ ਜਰਨੈਲ ਅਤੇ ਅਜੈ ਦੇ ਸਿਰਹਾਣੇ ਪਏ ਹਥਿਆਰਾਂ ਨੂੰ ਚੁੱਕ ਕੇ ਲੁਕਾ ਦਿੱਤਾ ਸੀ।

ਦਗੜ-ਦਗੜ ਕਰਦੇ ਪੁਲਸੀਆਂ ਨੇ ਜਦ ਡੇਰੇ ਦੀ ਕੰਧ ਟੱਪ ਕੇ ਅੰਦਰ ਛਾਲਾਂ ਮਾਰੀਆਂ ਤਾਂ ਝੱਟ ਜਰਨੈਲ, ਅਜੈ ਅਤੇ ਰੰਗੀ ਦੀ ਨੀਂਦ ਖੁੱਲ੍ਹ ਗਈ। ਉੱਠਣ ਸਾਰ, ਜਦੋਂ ਉਨ੍ਹਾਂ ਨੇ ਆਪਣੇ ਸਿਰਹਾਣੇ ਰੱਖੇ ਹਥਿਆਰਾਂ ਨੂੰ ਹੱਥ ਪਾਏ ਤਾਂ ਦੇਖਿਆ, ਉੱਥੇ ਕੁੱਝ ਵੀ ਨਹੀਂ ਸੀ। ਉਨ੍ਹਾਂ ਦੇ ਹੋਸ਼ ਹਵਾਸ ਉੱਡ ਗਏ।

ਇੰਨ੍ਹੇ ਵਿੱਚ ਪੁਲਿਸ ਦੀ ਧਾੜ ਨੇ ਹਥਿਆਰ ਹੀਣ ਉਨ੍ਹਾਂ ਯੋਧਿਆ ਨੂੰ ਦਬੋਚ ਲਿਆ। ਜਰਨੈਲ ਅਤੇ ਅਜੈ ਨੂੰ ਤਾਂ ਉਨ੍ਹਾਂ ਚੁੱਕ ਕੇ ਇੱਕ ਹੋਰ ਗੱਡੀ ਵਿੰਚ ਸੁੱਟਿਆ ਅਤੇ ਰੰਗੀ ਨੂੰ ਇੱਕ ਹੋਰ ਗੱਡੀ ਵਿੱਚ।





## 26

ਜਰਨੈਲ 'ਤੇ ਲੱਡਾ ਕੋਠੀ ਦੇ ਟਾਰਚਰ ਸੈਂਟਰ ਅੰਦਰ ਅਨਮਨੁੱਖੀ ਜਬਰ ਢਾਹਿਆ ਗਿਆ। ਕਈ-ਕਈ ਦਿਨ ਉਸਨੂੰ ਉਨੀਂਦਰਾ ਰੱਖਿਆ ਗਿਆ। ਬਰਫ਼ ਦੀਆਂ ਸਿਲਾਂ ਤੇ ਲਿਟਾ ਕੇ ਉਸਦੀ ਚਮੜੀ ਉਧੇੜ ਦਿੱਤੀ। ਕੁੱਟ-ਕੁੱਟ ਕੇ ਉਸਦੇ ਅੰਗਾਂ ਵਿੱਚ ਪੀਕ ਪਾ ਦਿੱਤੀ ਗਈ। ਕਈ-ਕਈ ਘੰਟੇ ਉਸਨੂੰ ਪੁੱਠਾ ਲਮਕਾ ਕੇ ਰੱਖਿਆ ਗਿਆ। ਪਜਾਮੇ ਵਿੱਚ ਚੂਹੇ ਛੱਡੇ ਗਏ, ਬਿਜਲੀ ਦੇ ਝਟਕੇ ਲਾਏ ਗਏ। ਅੱਖਾਂ 'ਚ ਤੱਤੀ ਰੇਤ ਪਾਈ ਗਈ। ਇਸ ਸਭ ਕੁੱਝ ਦਾ ਉਦੇਸ਼, ਉਸ ਤੋਂ ਉਸਦੇ ਹੋਰ ਸਾਥੀਆਂ ਦੇ ਥਹੁ-ਪਤੇ ਪੁੱਛਣਾ ਸੀ।

ਜਰਨੈਲ ਤੇ ਉਸਦੇ ਸਾਥੀਆਂ ਦਾ ਵਿਚਾਰ ਸੀ ਕਿ ਸਮਾਨਤਾ ਦੀ ਇਸ ਜੰਗ ਵਿੱਚ ਜਨਤਾ ਉਹਨਾਂ ਦਾ ਸਾਥ ਦੇਵੇਗੀ ਪਰ ਪੁਲਿਸ ਨੇ ਇੰਨ੍ਹੀ ਦਹਿਸ਼ਤ ਪਾਈ ਹੋਈ ਸੀ ਕਿ ਕੋਈ ਵੀ ਕੁੱਝ ਬੋਲਣ ਲਈ ਤਿਆਰ ਨਹੀਂ ਸੀ। ਜੇ ਕੁੱਝ ਜਮਹੂਰੀ ਅਧਿਕਾਰਾਂ ਦੇ ਕਾਰਕੁੰਨਾਂ ਨੇ ਪੁਲਿਸ ਤਸ਼ੱਦਦਾਂ ਅਤੇ ਝੂਠੇ ਪੁਲਿਸ ਮੁਕਾਬਲਿਆਂ ਖਿਲਾਫ਼ ਆਵਾਜ਼ ਵੀ ਉਠਾਈ ਤਾਂ ਉਨ੍ਹਾਂ ਦਾ ਵੀ ਉਹ ਹਸਰ ਹੋਇਆ ਜੋ ਨਕਸਲੀਆਂ ਦਾ ਕੀਤਾ ਜਾ ਰਿਹਾ ਸੀ। ਇਸ ਮਾਮਲੇ 'ਚ ਮੁੱਖ ਮੰਤਰੀ ਤੇ ਪੁਲਿਸ ਇੱਕ ਸਨ ਬਲਕਿ ਮੁੱਖ ਮੰਤਰੀ ਦੇ ਇਸ਼ਾਰੇ ਤੇ ਹੀ ਤਾਂ ਪੁਲਿਸ ਇਹ ਸਭ ਕੁੱਝ ਕਰ ਰਹੀ ਸੀ।

ਅਖ਼ਬਾਰਾਂ ਵਿੱਚ ਐਲਾਨ ਛਾਪੇ ਜਾ ਰਹੇ ਸਨ ਕਿ 'ਸਰਕਾਰ ਦ੍ਰਿੜਤਾ ਨਾਲ ਨਕਸਲੀ ਅੰਦੋਲਨ ਨੂੰ ਕੁਚਲ ਦੇਵੇਗੀ।' ਪੰਜ ਰਾਜਾਂ ਦੇ ਪੁਲਿਸ ਅਧਿਕਾਰੀਆਂ ਅਤੇ ਮੁੱਖ ਮੰਤਰੀਆਂ ਦੀ ਮੀਟਿੰਗ ਹੋਈ ਜਿਸ ਵਿੱਚ ਇਸ ਜਨ ਅੰਦੋਲਨ ਬਗਾਵਤ ਨੂੰ ਦਬਾਉਣ ਲਈ ਯੋਜਨਾਵਾਂ ਉਲੀਕੀਆਂ ਗਈਆਂ। ਇਨ੍ਹਾਂ ਯੋਜਨਾਵਾਂ ਦਾ ਖਰੜਾ ਕੇਂਦਰ ਸਰਕਾਰ ਨੂੰ ਭੇਜਿਆ ਗਿਆ ਜਿਸ ਵਿੱਚ ਕੇਂਦਰ ਸਰਕਾਰ ਤੋਂ ਇਸ ਬਗਾਵਤ ਨੂੰ ਕੁਚਲਣ ਲਈ ਕੇਂਦਰੀ ਫੋਰਸਾਂ ਦੀ ਮੰਗ ਕੀਤੀ ਗਈ।

ਪੁਲਿਸ ਦੇ ਅਣਮਨੁੱਖੀ ਜਬਰ, ਲਹਿਰ ਅੰਦਰ ਗਲਤ ਅਨਸਰਾਂ ਦੀ ਘੁਸਪੈਠ, ਲੀਡਰਸ਼ਿਪ ਦੀ ਸੰਪਰਕ ਹੀਣਤਾ ਅਤੇ ਆਮ ਜਨਤਾ ਦੇ ਮਨ ਵਿੱਚ ਲਹਿਰ ਬਾਰੇ ਪੈਦਾ ਹੋਏ ਸ਼ੰਕਿਆਂ ਕਾਰਨ ਹੁਣ ਲਹਿਰ ਪੂਰੀ ਤਰ੍ਹਾਂ ਖਿਡਾਅ ਵਿੱਚ ਆ ਚੁੱਕੀ ਸੀ। ਸਰਕਾਰ ਆਪਣੀ ਜਿੱਤ ਦੇ ਡੰਕੇ ਵਜਾ ਰਹੀ ਸੀ। ਥੋੜ੍ਹਾ ਜਿਹਾ ਵੀ ਇਸ ਜ਼ੁਲਮ ਦੇ ਖਿਲਾਫ਼ ਬੋਲਣ ਵਾਲੇ ਵਿਅਕਤੀ ਨੂੰ ਜਾਂ

ਤਾਂ ਪੁਲਿਸ ਤਸ਼ੱਦਦ ਦਾ ਸ਼ਿਕਾਰ ਹੋਣਾ ਪੈਂਦਾ ਅਤੇ ਜਾਂ ਉਸਤੇ ਕੋਈ ਦੋਸ਼ ਲਾ ਕੇ ਉਸਨੂੰ ਜੇਲ੍ਹ ਭੇਜ ਦਿੱਤਾ ਜਾਂਦਾ।

ਅਣਮਨੁੱਖੀ ਤਸ਼ੱਦਦ ਅਤੇ ਪੰਦਰਾਂ ਦਿਨ ਜੇਲ੍ਹ ਰੱਖਣ ਪਿੱਛੋਂ ਜਰਨੈਲ ਨੂੰ ਲੁਧਿਆਣੇ ਦੀ ਅਦਾਲਤ ਵਿੱਚ ਪੇਸ਼ ਕੀਤਾ ਗਿਆ। ਉਸਤੇ ਪੁਲਿਸ ਵੱਲੋਂ ਤਿੰਨ ਦੋਸ਼ ਲਾਏ ਗਏ। ਪਹਿਲਾ ਦੋਸ਼ ਸੀ ਕਿ ਉਸਨੇ ਘਾਤਕ ਹਥਿਆਰਾਂ ਨਾਲ ਲੈੱਸ ਤੀਹ ਬੇਜ਼ਮੀਨੇ ਮਜ਼ਦੂਰਾਂ ਦੇ ਉਸ ਦਲ ਦੀ ਅਗਵਾਈ ਕੀਤੀ ਜਿਹੜਾ ਜਗੀਰਦਾਰ ਗੁਰਬਖਸ਼ ਸਿੰਘ ਦੀ ਇੱਕ ਸੌ ਬੀਹ ਏਕੜ ਜ਼ਮੀਨ ਤੇ ਕਬਜ਼ਾ ਕਰਨ ਜਾ ਰਿਹਾ ਸੀ। ਦੂਸਰਾ ਤਿੰਨ ਕਤਲ ਕੇਸਾਂ ਵਿੱਚ ਮੁੱਖ ਦੋਸ਼ੀ ਹੋਣ ਦਾ ਅਤੇ ਤੀਸਰਾ ਪੁਲਿਸ ਮੁਕਾਬਲੇ ਵਿੱਚ ਮਾਰੇ ਗਏ ਖੂਈਆ ਸਰਵਰ ਦੇ ਦੋ ਨੌਜਵਾਨਾਂ ਦੀ ਮੌਤ ਦੇ ਰੋਸ਼ ਵਜੋਂ ਇੱਕ ਸਰਕਾਰੀ ਬਸ ਨੂੰ ਫੂਕਣ ਅਤੇ ਡਰਾਇਵਰ-ਕੰਡਕਟਰ ਨੂੰ ਜਾਨੋਂ ਮਾਰਨ ਦੀ ਧਮਕੀ ਦੇਣ ਦਾ।

ਲੁਧਿਆਣੇ ਦੀ ਅਦਾਲਤ ਵਿੱਚ ਜਰਨੈਲ ਦੇ ਕੇਸ ਦੀ ਪੈਰਵੀ ਜਮਹੂਰੀ ਹੱਕਾਂ ਲਈ ਲੜਨ ਵਾਲੇ ਪ੍ਰਸਿੱਧ ਵਕੀਲ ਸੁਬੋਧ ਕਾਂਤ ਨੇ ਕੀਤੀ। ਉਹ ਅਜਿਹੇ ਨੌਜਵਾਨਾਂ ਦੇ ਸਾਰੇ ਮੁਕੱਦਮਿਆਂ ਦੀ ਪੈਰਵੀ ਕਰਦਾ ਸੀ, ਉਹ ਵੀ ਬਿਨਾਂ ਕੋਈ ਫੀਸ ਲਏ।

ਅਦਾਲਤ ਵਿੱਚ ਉਹ ਗੁਆਚਿਆ ਜਿਹਾ ਚੁੱਪ-ਚਾਪ ਖੜ੍ਹਾ ਸੀ। ਉਸ ਤੇ ਸਾਰੇ ਦੋਸ਼ ਕਾਨੂੰਨੀ ਬਗਾਵਤ ਅਧੀਨ ਲਾਏ ਗਏ ਸਨ ਅਤੇ ਉਸਨੂੰ ਘੱਟੋ-ਘੱਟ ਛੇ ਮਹੀਨੇ ਜਮਾਨਤ ਮਿਲਣ ਦੀ ਕੋਈ ਸੰਭਾਵਨਾ ਨਹੀਂ ਸੀ।

ਉਸਨੂੰ ਮਹੀਨੇ ਬੀਹ ਦਿਨ ਬਾਅਦ ਸੁਣਵਾਈ ਲਈ ਅਦਾਲਤ ਵਿੱਚ ਲਿਆਂਦਾ ਜਾਂਦਾ ਅਤੇ ਫਿਰ ਲਿਜਾਕੇ ਜੇਲ੍ਹ ਵਿੱਚ ਬੰਦ ਕਰ ਦਿੱਤਾ ਜਾਂਦਾ। ਇਹ ਸਿਲਸਿਲਾ ਅੱਠ ਮਹੀਨੇ ਜਾਰੀ ਰਿਹਾ। ਪਹਿਲੇ ਤਿੰਨ ਮਹੀਨੇ ਤਾਂ ਉਸ ਨਾਲ ਸਿਰਫ਼ ਵਕੀਲ ਤੋਂ ਬਿਨਾਂ ਹੋਰ ਕਿਸੇ ਨੂੰ ਮੁਲਾਕਾਤ ਕਰਨ ਦੀ ਵੀ ਆਗਿਆ ਨਾਂਹ ਦਿੱਤੀ ਗਈ। ਤਿੰਨ ਮਹੀਨਿਆਂ ਬਾਅਦ ਵਾਰੀ-ਵਾਰੀ ਬੇਬੇ ਹਰਜਾਪ ਕੌਰ, ਦੀਪਿਕਾ, ਮਾਸਟਰ ਸੁਖਵੀਰ ਸਿੰਘ ਅਤੇ ਬਾਬਾ ਵਿਰਸਾ ਸਿੰਘ ਮੁਲਾਕਾਤ ਲਈ ਜਾਂਦੇ ਰਹੇ। ਉਹਨਾਂ ਦੇ ਮਨ ਵਿੱਚ ਜਰਨੈਲ ਨੂੰ ਸਜਾ ਹੋਣ ਦਾ ਤਾਂ ਤੌਖਲਾ ਸੀ ਪਰ ਫਿਰ ਵੀ ਉਹ ਇਸ ਗੱਲੋਂ ਖੁਸ਼ ਸਨ ਕਿ ਉਹ ਖੂਨੀ ਹਨੇਰੀ ਵਿੱਚੋਂ ਜਿਉਂਦਾ ਜਾਗਦਾ ਬਚ ਗਿਆ। ਜੇ ਕਿਤੇ ਪੁਲਿਸ ਨੇ ਉਸ ਨੂੰ ਵੀ ਕਿਸੇ ਪੁਲਿਸ ਮੁਕਾਬਲੇ ਵਿੱਚ ਰੋੜ ਦਿੱਤਾ ਹੁੰਦਾ ਤਾਂ ਕਿਹੜਾ ਕਿਸੇ ਨੇ ਪੁੱਛਣਾ ਸੀ।



ਸੁਬੋਧ ਕਾਂਤ ਦੀ ਅਣਥੱਕ ਮਿਹਨਤ ਨਾਲ ਗ੍ਰਿਫਤਾਰੀ ਤੋਂ ਇੱਕ ਸਾਲ ਦੋ ਮਹੀਨਿਆਂ ਬਾਅਦ ਉਸਦੀ ਜਮਾਨਤ ਮਨਜ਼ੂਰ ਹੋ ਗਈ। ਪੁਲਿਸ ਪਾਸ ਉਸ ਵਿਰੁੱਧ ਦਰਜ ਕੀਤੇ ਕਿਸੇ ਵੀ ਮੁਕੱਦਮੇ ਵਿੱਚ ਕੋਈ ਠੋਸ ਸਬੂਤ ਨਹੀਂ ਸਨ। ਝੂਠੇ ਖੜ੍ਹੇ ਕੀਤੇ ਗਵਾਹ ਅਦਾਲਤ ਵਿੱਚ ਜਾ ਕੇ ਆਪਣੇ ਬਿਆਨਾਂ ਵਿੱਚ ਆਪ ਹੀ ਉਲਝ ਜਾਂਦੇ। ਜਿਰਾਹ ਦੌਰਾਨ ਸੁਬੋਤ ਕਾਂਤ ਵੱਲੋਂ ਉਨ੍ਹਾਂ ਨੂੰ ਅਜਿਹੇ ਪ੍ਰਸ਼ਨ ਕੀਤੇ ਜਾਂਦੇ ਜਿੰਨ੍ਹਾਂ ਦਾ ਉਹ ਕੋਈ ਜਵਾਬ ਨਾਂਹ ਦੇ ਪਾਂਦੇ।

ਇਸ ਤਰ੍ਹਾਂ ਇੱਕ-ਇੱਕ ਕਰਕੇ ਚਾਰ ਸਾਲਾਂ ਵਿੱਚ ਜਰਨੈਲ ਤਿੰਨੇ ਕੇਸਾਂ ਵਿੱਚੋਂ ਬਰੀ ਹੋ ਗਿਆ। ਹਰ ਅਦਾਲਤੀ ਕੰਮ ਅਤੇ ਹਰ ਔਖੀ ਘੜੀ ਵਿੱਚ ਦੀਪਿਕਾ ਉਸਦੇ ਅੰਗ ਸੰਗ ਰਹੀ। ਇਸ ਸਮੇਂ ਤੱਕ ਪੰਜਾਬ ਵਿੱਚੋਂ ਨਕਸਲੀ ਲਹਿਰ ਪੂਰੀ ਤਰ੍ਹਾਂ ਖਤਮ ਹੋ ਗਈ ਸੀ। ਕਈ ਸਾਥੀ ਆਤਮ ਸਮਰਪਣ ਕਰ ਗਏ ਸਨ। ਕਈ ਜੇਲ੍ਹਾਂ ਵਿੱਚ ਸਜਾਵਾਂ ਕੱਟ ਰਹੇ ਸਨ ਅਤੇ ਕਈ ਕੇਸਾਂ ਵਿੱਚੋਂ ਬਰੀ ਹੋ ਕੇ ਨਵੇਂ ਸਿਰੇ ਤੋਂ ਆਪਣਾ ਜੀਵਨ ਜੀ ਰਹੇ ਸਨ। ਲਹਿਰ ਆਪਣੇ ਪਿੱਛੇ ਇੱਕ ਸ਼ਾਨਾਮੱਤਾ ਇਤਿਹਾਸ ਛੱਡ ਗਈ ਸੀ।

✪ ✪ ✪

# 27

ਜਰਨੈਲ ਦੇ ਸਾਰੇ ਕੇਸਾਂ ਵਿੱਚੋਂ ਬਰੀ ਹੋ ਜਾਣ ਤੇ ਹਰਜਾਪ ਨੂੰ ਬਹੁਤ ਖੁਸ਼ੀ ਹੋਈ। ਇੱਕ ਹੋਰ ਖੁਸ਼ੀ ਜਿਸਨੇ ਉਸਦੇ ਪਰਾਂ ਨੂੰ ਹੋਰ ਵਧੇਰੇ ਮਜ਼ਬੂਤੀ ਬਖਸ਼ੀ ਸੀ, ਉਹ ਸੀ ਜਰਨੈਲ ਅਤੇ ਦੀਪਿਕਾ ਦਾ ਵਿਆਹ ਬੰਧਨ ਵਿੱਚ ਬੱਝ ਜਾਣਾ ਅਤੇ ਨਾਲ ਦੇ ਪਿੰਡ ਦੇ ਇੱਕ ਸਕੂਲ ਵਿੱਚ ਹੀ ਜਰਨੈਲ ਦੀ ਸਕੂਲ ਮਾਸਟਰ ਦੇ ਤੌਰ ਤੇ ਨੌਕਰੀ ਲੱਗ ਜਾਣਾ।

ਜਰਨੈਲ ਦੀ ਜ਼ਿੰਦਗੀ ਹੁਣ ਸਾਵੀ ਤੋਰ ਤੁਰ ਪਈ ਸੀ। ਸੰਘਰਸ਼ਮਈ ਹੋਣ ਕਰਕੇ ਅਤੇ ਲੋਕ ਹਿੱਤਾਂ ਲਈ ਲੜਨ ਵਾਲੇ ਇੱਕ ਯੋਧੇ ਦੇ ਰੂਪ ਵਿੱਚ ਇਲਾਕੇ ਦੇ ਲੋਕ ਉਸਦਾ ਬਹੁਤ ਸਤਿਕਾਰ ਕਰਦੇ ਸਨ। ਸਮਾਜ ਸੇਵਾ ਉਸ ਵਿੱਚ ਕੁੱਟ-ਕੁੱਟ ਕੇ ਭਰੀ ਹੋਈ ਸੀ। ਮਜ਼ਦੂਰ, ਮੁਲਾਜਮ ਅਤੇ ਵਿਦਿਆਰਥੀ ਵਰਗ ਵਿੱਚ ਉਸਦਾ ਵਿਸ਼ੇਸ਼ ਸਥਾਨ ਸੀ।

ਜਿੱਥੇ ਜਰਨੈਲ ਸਕੂਲ ਵਿੱਚ ਇੱਕ ਬਹੁਤ ਵਧੀਆ ਅਧਿਆਪਕ ਸੀ, ਉੱਥੇ ਉਹ ਸਮਾਜਿਕ ਕੁਰੀਤੀਆਂ ਖਿਲਾਫ਼ ਜੂਝਣ ਵਾਲਾ ਇੱਕ ਲੋਕ ਨੇਤਾ ਵੀ ਸੀ। ਲੋਕਾਂ ਦੇ ਕਿਸੇ ਵੀ ਲੋਕ-ਪੱਖੀ ਮਸਲੇ ਤੇ ਉਹ ਕਿਸੇ ਵੀ ਵੱਡੇ ਤੋਂ ਵੱਡੇ ਅਫ਼ਸਰ ਨਾਲ ਖਹਿਬੜਣ ਤੋਂ ਝਕਦਾ ਨਹੀਂ ਸੀ। ਗਰੀਬਾਂ ਅਤੇ ਸ਼ੋਸਿਤਾਂ ਦਾ ਉਹ ਹਮਦਰਦ ਸੀ। ਉਨ੍ਹਾਂ ਦੀ ਸਹਾਇਤਾ ਕਰਕੇ ਉਸਨੂੰ ਅਥਾਹ ਖੁਸ਼ੀ ਪ੍ਰਾਪਤ ਹੁੰਦੀ।

ਅਰਾਈਵਾਲੇ ਦਾ ਉਹ ਸਕੂਲ ਜੋ ਜਰਨੈਲ ਦੀ ਜੁਐਨਿੰਗ ਤੋਂ ਪਹਿਲਾਂ ਬਿਲਕੁਲ ਵੀਰਾਨ ਪਿਆ ਸੀ, ਹੁਣ ਉਹ ਵੀਰਾਨ ਵਿੱਚ ਉੱਗੇ ਗੁਲਾਬ ਦੇ ਫੁੱਲ ਦੀ ਤਰ੍ਹਾਂ ਖਿੜਿਆ ਵਿਖਾਈ ਦਿੰਦਾ ਸੀ। ਪਿੰਡ ਵਾਲਿਆਂ ਨੂੰ ਪ੍ਰੇਰਿਤ ਕਰਕੇ, ਲੋਕਾਂ ਤੋਂ ਸਹਾਇਤਾ ਇੱਕਤਰ ਕਰਕੇ ਜਰਨੈਲ ਨੇ ਇਸ ਮਿਡਲ ਸਕੂਲ ਦੀ ਸ਼ਾਨਦਾਰ ਚਾਰ ਕਮਰਿਆਂ ਦੀ ਇਮਾਰਤ ਬਣਵਾ ਦਿੱਤੀ ਸੀ। ਪਾਣੀ ਲਈ ਨਲਕਾ ਲਗਵਾ ਦਿੱਤਾ ਸੀ। ਸਕੂਲ ਵਿੱਚ ਖਾਲੀ ਪਈਆਂ ਪੋਸ਼ਟਾਂ ਜ਼ਿਲ੍ਹਾਂ ਸਿਖਿਆ ਅਧਿਕਾਰੀ ਤੇ ਦਬਾਅ ਪਾ ਕੇ ਪੁਰ ਕਰਵਾ ਲਈਆਂ ਸਨ। ਸਕੂਲ ਦਰੱਖਤਾਂ ਅਤੇ ਫੁੱਲ-ਬੂਟਿਆਂ ਨਾਲ ਹਰਾ ਭਰਾ ਕਰ ਦਿੱਤਾ ਸੀ। ਸਕੂਲ ਦੇ ਪਹਿਲੇ ਕਾਰਜਕਾਰੀ ਮੁਖੀ ਨੇ ਜਰਨੈਲ ਅੰਦਰਲੇ ਉਤਸ਼ਾਹ ਅਤੇ ਲਗਨ ਨੂੰ ਵੇਖਦੇ ਹੋਏ, ਉਸਨੂੰ ਸਕੂਲ ਦਾ ਕਾਰਜਕਾਰੀ ਮੁਖੀ ਬਣਾ ਦਿੱਤਾ ਸੀ।

ਜਰਨੈਲ ਸਕੂਲ ਦੀ ਰਸਮੀ ਸਿੱਖਿਆ ਤੋਂ ਇਲਾਵਾ ਸਕੂਲ



ਵਿਦਿਆਰਥੀਆਂ ਵਿੱਚ ਸਮਾਜਿਕ ਗੁਣ ਵਿਕਸਿਤ ਕਰਨ ਲਈ ਉਨ੍ਹਾਂ ਦੇ ਭਾਸ਼ਣ ਮੁਕਾਬਲੇ, ਵਾਦ-ਵਿਵਾਦ ਪ੍ਰਤੀਯੋਗਤਾਵਾਂ, ਕਵਿਤਾ/ਗੀਤ ਮੁਕਾਬਲੇ ਅਤੇ ਹੋਰ ਕਿਰਿਆਵਾਂ ਕਰਾਉਂਦਾ। ਵਿਦਿਆਰਥੀਆਂ ਨੇ ਤਾਂ ਸਤਿਕਾਰ ਕਰਨਾ ਹੀ ਸੀ, ਸਗੋਂ ਉਨ੍ਹਾਂ ਦੇ ਮਾਪਿਆਂ ਦੇ ਮਨਾਂ ਵਿੱਚ ਵੀ ਜਰਨੈਲ ਦਾ ਬਹੁਤ ਸਤਿਕਾਰ ਸੀ ਜਿਸਨੇ ਆਪਣੀ ਮਿਹਨਤ ਨਾਲ ਪਿੰਡ ਦੇ ਸਕੂਲ ਨੂੰ ਚਾਰ-ਚੰਦ ਲਾਏ ਸਨ।

ਸਕੂਲ ਵਿਚਲੇ ਕੁਝ ਅਧਿਆਪਕ ਉਸ ਦੀ ਵਧ ਰਹੀ ਲੋਕਪ੍ਰਿਅਤਾ ਨੂੰ ਵੇਖ ਕੇ ਉਸਦੇ ਨਾਲ ਚਿੜ੍ਹ ਵੀ ਕਰਦੇ ਪਰ ਉਹ ਇਸ ਸਭ ਤੋਂ ਬੇਖਬਰ ਆਪਣੀ ਧੁਨ ਵਿੱਚ ਮਸਤ ਰਹਿੰਦਾ। ਦੀਪਿਕਾ ਦੇ ਵੀ ਇੱਕ ਅਧਿਆਪਕਾ ਦੇ ਤੌਰ ’ਤੇ ਨਿਯੁਕਤੀ ਹੁਕਮ, ਇਸੇ ਸਕੂਲ ਵਿੱਚ ਹੋ ਗਏ ਸਨ। ਇਹ ਹੁਕਮ ਹੋਣ ਨਾਲ ‘ਇੱਕ ਤੇ ਇੱਕ ਗਿਆਰਾਂ’ ਵਾਲੀ ਗੱਲ ਹੋ ਗਈ। ਜਰਨੈਲ ਨੂੰ ਇੱਕ ਹੋਰ ਅਜਿਹਾ ਪੱਕਾ ਸਾਥੀ ਮਿਲ ਗਿਆ ਸੀ ਜੋ ਸਕੂਲ ਦੀ ਉੱਨਤੀ ਲਈ ਉਸ ਵੱਲੋਂ ਉਠਾਏ ਹਰ ਕਦਮ ਵਿੱਚ ਮੋਢੇ ਨਾਲ ਮੋਢਾ ਜੋੜ ਕੇ ਚੱਲ ਸਕਦਾ ਸੀ।

ਗਰੀਬ ਬੱਚਿਆਂ ਦੀ ਆਰਥਿਕ ਮਦਦ ਕਰਨਾ, ਪੜ੍ਹਾਈ ਵਿੱਚ ਕਮਜ਼ੋਰ ਵਿਦਿਆਰਥੀਆਂ ਨੂੰ ਸਕੂਲ ਟਾਈਮ ਤੋਂ ਬਾਅਦ ਮੁਫ਼ਤ ਪੜ੍ਹਾਉਣਾ, ਪੇਂਡੂ ਮਾਪਿਆਂ ਨੂੰ ਆਪਣੀਆਂ ਲੜਕੀਆਂ ਨੂੰ ਸਕੂਲ ਪੜਨ ਲਾਉਣ ਲਈ ਪ੍ਰੇਰਿਤ ਕਰਨਾ, ਇਹ ਸਭ ਕੁਝ ਤਾਂ ਉਨ੍ਹਾਂ ਦੇ ਸੁਭਾਅ ਦਾ ਹੀ ਇੱਕ ਅੰਗ ਸੀ।

ਉਨ੍ਹਾਂ ਦੀ ਇਸ ਮਿਹਨਤ ਅਤੇ ਪ੍ਰੇਰਨਾ ਸਦਕਾ ਛੇਤੀ ਹੀ ਸਕੂਲ ਵਿੱਚ ਵਿਦਿਆਰਥੀਆਂ ਦੀ ਸੰਖਿਆ ਅੱਸੀ ਤੋਂ ਵੱਧ ਕੇ ਦੋ ਸੌ ਹੋ ਗਈ ਸੀ। ਇਹ ਸਕੂਲ ਇਲਾਕੇ ਦਾ ਮਿਆਰੀ ਸਕੂਲ ਮੰਨਿਆ ਜਾਣ ਲੱਗ ਪਿਆ।

ਜਰਨੈਲ ਅਤੇ ਦੀਪਿਕਾ ਅਮਲੀ ਤੌਰ ’ਤੇ ਵਿਦਿਆਰਥੀਆਂ ਵਿੱਚ ਅਗਾਂਹ-ਵਧੂ ਵਿਚਾਰਧਾਰਾ, ਇਮਾਨਦਾਰੀ, ਕੰਮ ਕਰਨ ਦੀ ਭਾਵਨਾ, ਸਮਾਜ ਸੇਵਾ ਦੀ ਭਾਵਨਾ ਅਤੇ ਪੜ੍ਹਨ ਦੀ ਰੁਚੀ ਦਾ ਪ੍ਰਸਾਰ ਕਰ ਰਹੇ ਸਨ। ਇਸ ਵਿੱਦਿਅਕ ਤੌਰ ’ਤੇ ਪਿਛੜੇ ਖੇਤਰ ਵਿੱਚ ਉਹ ਚਾਨਣ ਦੀਆਂ ਰਿਸ਼ਮਾਂ ਵੰਡ ਰਹੇ ਸਨ।



# 28

ਜਰਨੈਲ ਅਤੇ ਦੀਪਿਕਾ ਦੇ ਘਰ ਇੱਕ ਬੱਚੀ ਨੇ ਜਨਮ ਲਿਆ ਜਿਸਦਾ ਨਾਮ ਉਨ੍ਹਾਂ ਨੇ ਆਸਮੀਤ ਰੱਖਿਆ। ਉਹ ਦੋਨੋਂ ਬੱਚੀ ਨੂੰ ਬੇਹੱਦ ਪਿਆਰ ਕਰਦੇ ਸਨ। ਬੁੱਢੀ ਹਰਜਾਪ ਕੌਰ ਨੂੰ ਵੀ ਆਪਣੇ ਘਰ ਵਿੱਚ ਬੱਚੇ ਦਾ ਪ੍ਰਵੇਸ਼ ਹੋਣ ਤੇ ਅਤਿਅੰਤ ਖੁਸ਼ੀ ਹੋਈ। ਖੁਸ਼ੀ ਵਿੱਚ ਉਸਨੇ ਸਾਰੇ ਮੁਹੱਲੇ ਵਿੱਚ ਲੱਡੂ ਵੰਡੇ। ਲਾਗੀਆਂ ਨੂੰ ਵਧਾਈਆਂ ਦੇ ਇਵਜਾਨੇ ਵਜੋਂ ਮਿਠਾਈਆਂ ਦੇ ਥਾਲ ਭਰ-ਭਰ ਦਿੱਤੇ।

ਬੱਚੀ ਵੱਡੀ ਹੋਣ ਲੱਗੀ। ਸਾਰਾ ਪਰਿਵਾਰ ਕੰਮ ਲੱਗ ਗਿਆ। ਬੱਚੇ ਨਾਲ ਉਹ ਪਰਚੇ ਰਹਿੰਦੇ। ਬੱਚੀ ਦੀ ਪਰਵਰਿਸ਼ ਵੱਲ ਧਿਆਨ ਦੇਣ ਕਰਕੇ ਦੀਪਿਕਾ ਦੀਆਂ ਸਮਾਜਿਕ ਸਰਗਰਮੀਆਂ ਕੁੱਝ ਘੱਟ ਗਈਆਂ ਸਨ ਪਰ ਜਰਨੈਲ ਉਸੇ ਤਰ੍ਹਾਂ ਦਿਨ-ਰਾਤ ਲੋਕਾਂ ਦੀ ਸੇਵਾ ਵਿੱਚ ਲੱਗਿਆ ਰਹਿੰਦਾ ਜਾਂ ਸਕੂਲ ਦੀ ਭਲਾਈ ਦੇ ਕੰਮਾਂ ਵਿੱਚ। ਜਿੱਥੇ ਸਕੂਲ ਵਿੱਚ ਬੱਚਿਆਂ ਨੂੰ ਤਨਦਿਲੀ ਨਾਲ ਪੜ੍ਹਾਉਣਾ, ਉਨ੍ਹਾਂ ਦਾ ਸਰਬਪੱਖੀ ਵਿਕਾਸ ਕਰਨਾ ਅਤੇ ਸਕੂਲ ਨੂੰ ਵਿਕਾਸ ਦੀਆਂ ਲੀਹਾਂ ਤੇ ਲੈ ਕੇ ਜਾਣ ਲਈ, ਉਹ ਸਦਾ ਤਤਪਰ ਰਹਿੰਦਾ ਅਤੇ ਇਸਨੂੰ ਆਪਣਾ ਫਰਜ਼ ਵੀ ਸਮਝਦਾ, ਉੱਥੇ ਆਪਣੇ ਹੱਕਾਂ ਲਈ, ਸਮੁੱਚੇ ਅਧਿਆਪਕ ਵਰਗ ਦੇ ਹੱਕਾਂ ਲਈ ਉਹ ਸਦਾ ਯੂਨੀਅਨ ਦੇ ਨੇਤਾ ਦੇ ਰੂਪ ਵਿੱਚ ਆਵਾਜ਼ ਵੀ ਉਠਾਉਂਦਾ। ਜਮਹੂਰੀ ਅਧਿਕਾਰਾਂ ਦੀ ਲੜਾਈ ਵੀ ਉਹ ਲੜਦਾ ਆ ਰਿਹਾ ਸੀ।

ਪੁਲਿਸ ਦੇ ਤਸ਼ੱਦਦ ਦਾ ਸ਼ਿਕਾਰ ਹੋਣ ਵਾਲੇ ਲੋਕਾਂ ਜਾਂ ਕਿਸੇ ਵੀ ਸਮਾਜਿਕ ਧੱਕੇ ਦਾ ਸ਼ਿਕਾਰ ਹੋਏ ਲੋਕਾਂ ਲਈ ਉਹ ਰਹਿਨੁਮਾ ਸੀ। ਸੱਚਾ, ਇਮਾਨਦਾਰ ਅਤੇ ਨਿਧੜਕ ਆਗੂ ਹੋਣ ਕਰਕੇ ਇਲਾਕੇ ਦੀ ਸਾਰੀ ਅਫ਼ਸਰਸ਼ਾਹੀ ਉਸਦਾ ਸਤਿਕਾਰ ਵੀ ਕਰਦੀ ਸੀ ਅਤੇ ਉਸ ਤੋਂ ਡਰਦੀ ਵੀ ਸੀ। ਸਭ ਤੋਂ ਵੱਡਾ ਉਸਦਾ ਗੁਣ ਇਹ ਸੀ ਕਿ ਤਰਕ ਨਾਲ ਉਸਨੂੰ ਲੋਕ ਆਪਣੇ ਮਗਰ ਲਾਉਣੇ ਆਉਂਦੇ ਸਨ। ਉਸ ਪਾਸ ਲੋਕ ਸ਼ਕਤੀ ਹੋਣ ਕਰਕੇ ਹੀ ਸਰਕਾਰੇ-ਦਰਬਾਰੇ ਵੀ ਉਸਦੀ ਪੁੱਛ ਪਰਤੀਤ ਸੀ।

ਭ੍ਰਿਸ਼ਟਾਚਾਰੀ ਅਫ਼ਸਰ ਅਤੇ ਲੁਟੇਰੇ ਪੁਲਿਸ ਟਾਊਟ ਉਸ ਨਾਲ ਖਾਰ ਵੀ ਖਾਂਦੇ ਸਨ। ਉਨ੍ਹਾਂ ਦਾ ਦਿਮਾਗ਼ ਹਮੇਸ਼ਾ ਜਰਨੈਲ ਨੂੰ ਨੀਵਾਂ ਦਿਖਾਉਣ ਵੱਲ ਲੱਗਿਆ ਰਹਿੰਦਾ ਪਰ ਉਹ ਅਮਲੀ ਤੌਰ 'ਤੇ ਅਜਿਹਾ ਨਾਂਹ ਕਰ ਸਕੇ।



ਹਰ ਮੁਲਾਜ਼ਮ ਵਰਗ, ਵਿਦਿਆਰਥੀ ਵਰਗ, ਮਜ਼ਦੂਰ ਵਰਗ, ਇਸਤਰੀ ਵਰਗ ਦੀਆਂ ਜਥੇਬੰਦੀਆਂ ਜਰਨੈਲ ਨੂੰ ਆਪਣਾ ਰਾਹ ਦਿਸੇਰਾ ਸਮਝਦੀਆਂ ਸਨ। ਲੋਕਾਂ ਲਈ ਲੜਨਾ ਤਾਂ ਜਿਵੇਂ ਉਸਦੇ ਸੁਭਾਅ ਦਾ ਹੀ ਇੱਕ ਅੰਗ ਬਣ ਚੁੱਕਾ ਸੀ।

ਹਰਜਾਪ ਭਾਵੇਂ ਇਸ ਗੱਲ ਤੇ ਜਰਨੈਲ ਨਾਲ ਹਮੇਸ਼ਾ ਖਫ਼ਾ ਰਹਿੰਦੀ ਕਿ ਉਹ ਘਰ ਦੇ ਕਿਸੇ ਕੰਮ ਵੱਲ ਘੱਟ ਹੀ ਧਿਆਨ ਦਿੰਦਾ ਹੈ, ਪਰ ਉਸਨੂੰ ਉਸਦੀ ਲੋਕ ਸੇਵਾ ਦੀ ਲਗਨ ਵੇਖ ਕੇ ਅਥਾਹ ਖੁਸ਼ੀ ਹੁੰਦੀ। ਹੁਣ ਨੂੰਹ ਅਤੇ ਪੋਤੀ ਦੇ ਘਰ ਵਿੱਚ ਹੋਣ ਕਰਕੇ, ਉਸਨੂੰ ਜਰਨੈਲ ਦੀ ਗੈਰਹਾਜ਼ਰੀ ਘੱਟ ਮਹਿਸੂਸ ਹੁੰਦੀ। ਉਸਨੂੰ ਆਪਣਾ ਘਰ ਭਰਿਆ-ਭਰਿਆ ਲਗਦਾ।

ਦੀਪਿਕਾ ਦੀ ਮਾਂ ਤਾਂ ਬਚਪਨ ਵਿੱਚ ਹੀ ਮਰ ਗਈ ਸੀ। ਉਸਦਾ ਇੱਕ ਵੱਡਾ ਭਰਾ ਸੀ ਜੋ ਵਿਆਹਿਆ ਹੋਇਆ ਸੀ ਅਤੇ ਵਿਦੇਸ਼ ਵਿੱਚ ਰਹਿੰਦਾ ਸੀ। ਦੀਪਿਕਾ ਸਨਾਤਨੀ ਹਿੰਦੂਆਂ ਦੀ ਕੁੜੀ ਸੀ। ਉਸਦਾ ਇੱਕ ਜੱਟ ਸਿੱਖ ਲੜਕੇ ਨਾਲ ਵਿਚਾਰਾਂ ਦੀ ਸਾਂਝ ਦੇ ਆਧਾਰ ਤੇ ਵਿਆਹ ਕਰਵਾਉਣਾ, ਉਸਦੇ ਪਿਤਾ ਭਰਥਰੀ ਦਾਸ ਅਤੇ ਭਰਾ ਹਰਸ਼ਪ੍ਰੀਤ ਨੂੰ ਚੰਗਾ ਨਹੀਂ ਲੱਗਿਆ ਸੀ। ਇਸ ਗੱਲ ਤੇ ਉਹ ਦੀਪਿਕਾ ਨਾਲ ਗੁੱਸੇ ਜ਼ਰੂਰ ਹੋ ਗਏ ਸਨ ਪਰ ਕੁਝ ਅਗਾਂਹ-ਵਧੂ ਵਿਚਾਰਾਂ ਦੇ ਹੋਣ ਕਾਰਨ ਉਨ੍ਹਾਂ ਨੇ ਉਸਨੂੰ ਰੋਕਿਆ ਨਹੀਂ ਸੀ।

ਜਰਨੈਲ ਦੀ ਸਮਾਜ ਵਿਚਲੀ ਇੱਜ਼ਤ ਨੂੰ ਵੇਖ ਕੇ ਹੁਣ ਉਨ੍ਹਾਂ ਨੂੰ ਦੀਪਿਕਾ ਦਾ ਫੈਸਲਾ ਠੀਕ ਲੱਗਣ ਲੱਗ ਪਿਆ। ਗੁੱਸੇ ਨੂੰ ਤਿਆਗ ਕੇ ਹੁਣ ਉਨ੍ਹਾਂ ਨੇ ਦੀਪਿਕਾ ਪਾਸ ਆਉਣਾ ਜਾਣਾ ਸ਼ੁਰੂ ਕਰ ਦਿੱਤਾ ਸੀ।



## 29

ਪੰਜਾਬ ਵਿੱਚ 1978 ਦੇ ਲਾਗੇ ਵਗੀ ਫਿਰਕੂ ਹਨੇਰੀ ਨੇ ਹਜ਼ਾਰਾਂ ਹੀ ਵਸਦੇ-ਰਸਦੇ ਘਰਾਂ ਦੀਆਂ ਖੁਸ਼ੀਆਂ ਖੋਹ ਲਈਆਂ ਸਨ। ਧਰਮ ਦੇ ਨਾਮ ਤੇ ਕਿੰਨ੍ਹੇ ਹੀ ਲੋਕ ਬੱਸਾਂ ਵਿੱਚੋਂ ਉਤਾਰ ਕੇ ਕਤਲ ਕੀਤੇ ਗਏ। ਅਕਾਲੀ ਦਲ ਵੱਲੋਂ ਸ਼ੁਰੂ ਕੀਤਾ ਗਿਆ ਧਰਮ ਯੁੱਧ ਮੋਰਚਾ, ਪੰਜਾਬੀ ਮੰਗਾਂ ਦਾ ਚਾਰਟਰ ਬਣਨ ਦੀ ਬਜਾਏ ਸਿਰਫ ਅਕਾਲੀ ਮੰਗਾਂ ਦਾ ਚਾਰਟਰ ਬਣ ਕੇ ਰਹਿ ਗਿਆ। ਪੰਜਾਬ ਦੇ ਇਨਕਲਾਬੀ ਵਿਰਸੇ ਵਾਲੇ ਲੋਕਾਂ ਜਾਂ ਇਸ ਅੱਤਵਾਦ ਦਾ ਵਿਰੋਧ ਕਰਨ ਵਾਲੇ ਅਗਾਂਹਵਧੂ ਲੋਕਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਜਾਣ ਲੱਗਾ। ਅੰਨ੍ਹੇਵਾਹ ਫਾਇਰਿੰਗ ਕਰਕੇ ਸਮੂਹਿਕ ਕਤਲ ਕੀਤੇ ਗਏ। 'ਖਾਲਿਸਤਾਨ' ਦੀ ਸਥਾਪਤੀ ਲਈ ਜੂਝਣ ਵਾਲੇ ਇਹ ਅਖੌਤੀ ਜਰਨੈਲ ਇਹ ਵੀ ਭੁੱਲ ਗਏ ਕਿ ਉਹ ਗੁਰੂਆਂ ਦੇ ਦੱਸੇ ਰਾਹਾਂ ਤੋਂ ਬਹੁਤ ਦੂਰ ਚਲੇ ਗਏ ਹਨ ਅਤੇ ਉਨ੍ਹਾਂ ਦੀ ਵਿਚਾਰਧਾਰਾ "ਸਭੈ ਸਾਂਝੀਵਾਲ ਸਦਾਇਣ" ਦਾ ਘੋਰ ਨਿਰਾਦਰ ਕਰ ਰਹੇ ਹਨ। ਵਿਸ਼ਵ ਵਿੱਚ ਕੁਰਬਾਨੀ ਦੇ ਪੱਖ ਤੋਂ ਸਭ ਤੋਂ ਉੱਚਾ ਸਥਾਨ ਰੱਖਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਮਾਰਗ ਤੋਂ ਉਹ ਥਿੜਕ ਗਏ ਸਨ।

ਪੰਜਾਬ ਵਿੱਚ ਧਾਰਮਿਕ-ਰਾਜਸੀ ਹਸਤੀ ਵਜੋਂ ਭਿੰਡਰਾਂਵਾਲੇ ਦਾ ਪ੍ਰਗਟ ਹੋਣਾ ਭਵਿੱਖੀ ਇਤਿਹਾਸਕਾਰਾਂ ਲਈ ਇੱਕ ਅੜਾਉਣੀ ਬਣਿਆ ਰਹੇਗਾ। ਉਹ ਆਪਣੇ ਆਪ ਨੂੰ ਅਜੋਕਾ ਗੁਰੂ ਸਮਝਣ ਲੱਗ ਪਿਆ। ਉਹ ਆਪਣੇ ਇੱਕ ਹੱਥ ਵਿੱਚ ਸਟੀਲ ਦਾ ਤੀਰ ਰੱਖਦਾ (ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਤਰ੍ਹਾਂ ਦੇ ਤੀਰ ਰੱਖਦੇ ਸਨ) ਅਤੇ ਉਸਨੇ ਆਪਣੇ ਇਰਦ-ਗਿਰਦ ਸ਼ਸ਼ਤਰਧਾਰੀ ਲਾਮਡੋਰੀ ਜੋੜ ਲਈ। ਉਹ ਦਰਬਾਰ ਲਾਉਣ ਲੱਗਿਆਂ, ਪ੍ਰੈਸ ਕਾਨਫਰੰਸਾਂ ਨੂੰ ਸੰਬੋਧਨ ਕਰਨ ਲੱਗਿਆ। ਉਹ ਹਿੰਦੂਆਂ ਵਿਰੁੱਧ ਵਿਹੁਲੀ ਨਫਰਤ ਸ਼ਰੇਆਮ ਫੈਲਾ ਰਿਹਾ ਸੀ। ਅਕਾਲੀ ਆਗੂ ਆਪਣੇ ਪਵਿੱਤਰ ਧਰਮ ਅਸਥਾਨ ਦੇ ਅੰਦਰ ਉਹਦੇ ਮੂੰਹੋਂ ਨਿਕਲਦੇ ਵਿਹੂਲੇ ਸ਼ਬਦ ਘਬਰਾਹਟ ਭਰੀ ਚੁੱਪ ਨਾਲ ਸੁਣਦੇ।

ਰਾਜਸੀ ਵਿਸ਼ਲੇਸਕ ਸਦਾ ਸਦਾ ਲਈ ਇਸ ਬਾਰੇ ਦਲੀਲਾਂ ਦਿੰਦੇ ਰਹਿਣਗੇ ਕਿ ਉਹ ਹਕੂਮਤ ਦੀ ਸਿਰਜਣਾ ਸੀ ਜਾਂ ਅਕਾਲੀਆਂ ਦੀ। ਪਰ ਇਸ ਬਾਰੇ ਕਦੇ ਦੋ ਰਾਵਾਂ ਨਹੀਂ ਹੋਣੀਆਂ ਕਿ ਇਹਨਾਂ ਦੋਵਾਂ ਨੇ ਮਿਲਕੇ ਇੱਕ ਅਜਿਹੇ ਮਾਹੌਲ, ਇੱਕ ਅਜਿਹੇ ਆਦਮੀ ਦੀ ਸਿਰਜਣਾ ਕਰ ਮਾਰੀ ਜਿਸ



ਨੇ ਹਿੰਦੂ ਸਿੱਖ ਏਕੇ ਨੂੰ ਤੇ ਸਾਂਝੇ ਪੰਜਾਬ ਨੂੰ ਮਾਰੂ ਸੱਟ ਮਾਰੀ। ਦੋਵਾਂ ਕਮਿਊਨਿਟੀਆਂ ਵਿਚਕਾਰ ਪਾੜਾ ਵਧਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ। ਇਹ ਤਾਂ ਲੋਕ ਹੀ ਸਿਆਣੇ ਸਨ ਜਿਨ੍ਹਾਂ ਨੇ ਇੰਨ੍ਹਾਂ ਲੋਕਾਂ ਨੂੰ ਪਹਿਚਾਣ ਲਿਆ ਅਤੇ ਪੰਜਾਬੀ ਏਕੇ ਨੂੰ ਖ਼ਤਮ ਨਾਂਹ ਹੋਣ ਦਿੱਤਾ। ਪੰਜਾਬੀ ਹਿੰਦੂ ਕਿਤੇ ਹੋਰ ਜਾ ਕੇ ਟਿਕਾਣਾ ਲੱਭਣ ਲਈ ਮਜ਼ਬੂਰ ਹੋਣ ਲੱਗੇ।

1947 ਵਿੱਚ ਦੇਸ਼ ਦੀ ਵੰਡ ਤੋਂ ਪਿੱਛੋਂ ਆਪਣੇ ਘਰ ਘਾਟ ਤੋਂ ਉਖੜ ਕੇ ਆਏ ਪੰਜਾਬੀਆਂ ਨੂੰ ਆਪਣੇ ਆਪ ਨੂੰ ਬਹਾਲ ਕਰਨ ਲਈ ਅਣਥੱਕ ਘਾਲਣਾ ਘਾਲਣੀ ਪਈ ਸੀ। ਅੱਜ ਉਹ ਫਿਰ ਪਰਵਾਸ ਲਈ ਸੋਚਣ ਵਾਸਤੇ ਮਜ਼ਬੂਰ ਹੋਣ ਲੱਗੇ। ਉਰਦੂ ਦੇ ਇੱਕ ਸ਼ਾਇਰ ਨੇ ਠੀਕ ਹੀ ਉਨ੍ਹਾਂ ਦੀ ਹੋਣੀ ਨੂੰ ਇੰਨ੍ਹਾਂ ਸ਼ਬਦਾਂ ਨਾਲ ਬਿਆਨ ਕੀਤਾ ਹੈ :

ਕਯਾ ਇਸ ਲੀਏ ਤਕਦੀਰ ਨੇ
ਚੁਨਵਾਏ ਥੇ ਤਿਨਕੇ,
ਕਿ ਬਨ ਜਾਏ ਨਸ਼ੇਮਾਨ
ਤੋ ਕੋਈ ਆਗ ਲਗਾ ਦੇ ?

ਜਰਨੈਲ ਸਿੰਘ ਭਿੰਡਰਾਂਵਾਲਾ ਛੇਤੀ ਹੀ ਏਡਾ ਅਹਿਮ ਹੋ ਗਿਆ ਕਿ ਪੁਲੀਟੀਕਲ ਪਾਰਟੀਆਂ ਉਸਦੀ ਸਹਾਇਤਾ ਚਾਹੁਣ ਲੱਗੀਆਂ। ਕਾਂਗਰਸ ਨੇ ਉਸਦੀ ਸਮਰੱਥਾ ਦਾ ਲਾਭ ਉਠਾਉਣ ਦੀ ਇਹ ਸੋਚ ਕੇ ਕੋਸ਼ਿਸ਼ ਕੀਤੀ ਕਿ ਸ਼ਾਇਦ ਉਹ ਗੁਰਦਵਾਰਿਆਂ ਉੱਪਰ ਅਕਾਲੀ ਸਰਦਾਰੀ ਦਾ ਖਾਤਮਾ ਕਰ ਸਕੇ। ਉਸਨੂੰ ਇਹ ਚਿੱਤ-ਚੇਤਾ ਵੀ ਨਹੀਂ ਸੀ ਕਿ ਹੋਰ ਕੁਝ ਸਾਲਾਂ ਤੱਕ ਉਹ ਖ਼ੁਦ ਆਪਣੇ ਹੀ ਜਾਲ ਵਿੱਚ ਆਪ ਫਸ ਜਾਵੇਗੀ।

ਪੰਜਾਬ ਦੇ ਇਸ ਦੁਖਾਂਤ ਦਾ ਮੁੱਢ 13 ਅਪ੍ਰੈਲ 1978 ਨੂੰ, ਅੰਮ੍ਰਿਤਸਰ ਵਿਖੇ ਭਿੰਡਰਾਂਵਾਲੇ ਦੇ ਬੰਦਿਆਂ ਦੇ ਨਿਰੰਕਾਰੀਆਂ ਨਾਲ ਖ਼ੂਨੀ ਟਕਰਾਉ ਨਾਲ ਬੱਝਿਆ। ਨਵੰਬਰ 1973 ਵਿੱਚ ਅਕਾਲ ਤਖ਼ਤ ਤੋਂ ਇੱਕ ਹੁਕਮਨਾਮਾ ਜਾਰੀ ਕਰਕੇ ਨਿਰੰਕਾਰੀਆਂ ਨੂੰ ਸਿੱਖ ਪੰਥ ਤੋਂ ਭਗੌੜੇ ਐਲਾਨਿਆ ਗਿਆ ਸੀ। 1978 ਦੀ ਵਿਸਾਖੀ ਨੂੰ ਅਖੰਡ ਕੀਰਤਨੀ ਜਥੇ ਦੀ ਅਗਵਾਈ ਵਿੱਚ ਜਿੰਨ੍ਹਾਂ ਵਿੱਚ ਭਿੰਡਰਾਂਵਾਲੇ ਦੇ ਕੁੱਝ ਅਨੁਯਾਈ ਸ਼ਾਮਿਲ ਸਨ, ਸਿੱਖਾਂ ਦਾ ਇਹ ਕਾਫ਼ਲਾ ਨਿਰੰਕਾਰੀ ਸਮਾਗਮ ਵਾਲੇ ਸਥਾਨ ਵੱਲ ਜਾ ਰਿਹਾ ਸੀ, ਇਸ ਕਾਫਲੇ ਅਤੇ ਨਿਰੰਕਾਰੀਆਂ ਵਿਚਕਾਰ ਟਕਰਾਓ ਹੋ ਗਿਆ ਜਿਸ ਵਿੱਚ ਤੇਰਾਂ ਵਿਅਕਤੀ ਮਾਰੇ ਗਏ। ਨਿਰੰਕਾਰੀਆਂ ਨੂੰ ਜਿਨ੍ਹਾਂ ਉੱਤੇ ਕਤਲ ਦੇ ਦੋਸ਼ ਅਧੀਨ ਮੁਕੱਦਮਾ

ਚੱਲਿਆ ਸੀ, ਇਸ ਅਧਾਰ ਤੇ ਬਰੀ ਕਰ ਦਿੱਤਾ ਗਿਆ ਕਿ ਉਹਨਾਂ ਨੇ ਸ੍ਵੈ-ਰੱਖਿਆ ਲਈ ਗੋਲੀ ਚਲਾਈ ਸੀ। ਇਸ ਤੋਂ ਪਿੱਛੋਂ ਨਿਰੰਕਾਰੀਆਂ ਅਤੇ ਉਹਨਾਂ ਦੇ ਹਮਦਰਦਾਂ ਵਿਰੁੱਧ ਹਿੰਸਾ ਵਿੱਚ ਕੋਈ ਕਮੀ ਨਾਂਹ ਰਹੀ। ਨਿਰੰਕਾਰੀ ਸੰਪ੍ਰਦਾਇ ਦੇ ਮੁਖੀ ਗੁਰਬਚਨ ਸਿੰਘ ਨੂੰ 24 ਅਪ੍ਰੈਲ, 1980 ਨੂੰ ਦਿੱਲੀ ਵਿੱਚ ਕਤਲ ਕਰ ਦਿੱਤਾ ਗਿਆ। ਇਹ ਸੀ ਪੰਜਾਬ ਦੀ ਹਿੰਸਾ ਦਾ ਮੁੱਢ। ਅੱਗੇ ਇਹ ਹਰ ਨਵੇਂ ਦਿਨ, ਨਵੇਂ ਤੋਂ ਨਵੇਂ ਰੂਪ ਅਖਤਿਆਰ ਕਰਦੀ ਗਈ।

ਭਿੰਡਰਾਂਵਾਲਾ ਦਿਨ-ਪ੍ਰਤੀ-ਦਿਨ ਮੂਲ-ਸਿਧਾਂਤਵਾਦੀ ਬਣਦਾ ਜਾ ਰਿਹਾ ਸੀ ਤੇ ਉਸਨੂੰ ਸਿੱਖਾਂ ਦਾ ਖੋਮੇਨੀ ਵੀ ਸੱਦਿਆ ਜਾਣ ਲੱਗ ਪਿਆ ਸੀ।

ਗੱਲ ਇੱਥੋਂ ਤੱਕ ਪਹੁੰਚ ਗਈ, ਕਿ ਜਿਸਨੇ ਵੀ ਇਸ ਅੱਤਵਾਦ ਦਾ ਵਿਰੋਧ ਕੀਤਾ, ਉਸਦਾ ਨਾਮ ਹਿੱਟ ਲਿਸਟ ਵਿੱਚ ਸ਼ਾਮਲ ਕੀਤਾ ਗਿਆ। ਤੋੜੇਂ ਵਿੱਚ ਉਸ ਦੇ ਨਾਮ ਦੀ ਪਰਚੀ ਪਾ ਦਿੱਤੀ ਜਾਂਦੀ। ਇਸ ਸਫ਼ਾਂ ਵਿੱਚ ਸ਼ਾਮਿਲ ਹੋਣ ਵਾਲੇ ਹਰ ਨਵੇਂ ਨੌਜਵਾਨ ਤੋਂ ਇੱਕ ਪਰਚੀ ਕਢਵਾਈ ਜਾਂਦੀ ਅਤੇ ਉਸ ਦੀ ਪਰਖ ਕਰਨ ਲਈ ਉਸਦੀ ਡਿਊਟੀ ਉਸ ਆਦਮੀ ਨੂੰ ਮਾਰਨ ਦੀ ਲਗਾਈ ਜਾਂਦੀ। ਜਿਸਦੇ ਨਾਮ ਦੀ ਪਰਚੀ ਤੋੜੇਂ ਵਿੱਚੋਂ ਨਿਕਲਦੀ ਸੀ। ਇਸ ਤਰ੍ਹਾਂ ਪਰਚੀਆਂ ਨਿਕਲਦੀਆਂ ਰਹੀਆਂ ਅਤੇ ਅੱਤਵਾਦ ਆਪਣਾ ਵਿਕਰਾਲ ਰੂਪ ਧਾਰਦਾ ਰਿਹਾ। ਬਸਾਂ ਵਿੱਚੋਂ ਉਤਾਰ ਕੇ ਹਿੰਦੂਆਂ ਨੂੰ ਮਾਰਿਆ ਜਾਣ ਲੱਗਾ।

ਲੋਕਾਂ ਨੇ ਇਸ ਲਹਿਰ ਦਾ ਕੋਈ ਸਾਥ ਨਾਂਹ ਦਿੱਤਾ। ਧੱਕੇ ਨਾਲ ਜ਼ਰੂਰ ਇਹ ਖਾੜਕੂ ਲੋਕਾਂ ਦੇ ਘਰਾਂ ਵਿੱਚ ਪਨਾਹ ਲੈਂਦੇ ਰਹੇ, ਪਰਸ਼ਾਦੇ ਛਕਦੇ ਰਹੇ ਅਤੇ ਇੱਥੋਂ ਤੱਕ ਕਿ ਡਰਾ-ਧਮਕਾ ਕੇ ਲੋਕਾਂ ਦੀਆਂ ਧੀਆਂ-ਭੈਣਾਂ ਦੀਆਂ ਇੱਜ਼ਤਾਂ ਨਾਲ ਖਿਲਵਾੜ ਵੀ ਕਰਦੇ ਰਹੇ। ਹਜ਼ਾਰਾਂ ਦੀ ਗਿਣਤੀ ਵਿੱਚ ਕਮਿਊਨਿਸਟ ਲੀਡਰਾਂ ਅਤੇ ਵਰਕਰਾਂ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ ਗਿਆ। ਕਸੂਰ ਇਹ ਸੀ ਕਿ ਉਹ ਇਸ ਅੱਤਵਾਦ ਦਾ ਵਿਰੋਧ ਕਰਦੇ ਸਨ। ਇਸ ਜ਼ੁਲਮ ਦਾ ਵਿਰੋਧ ਕਰਨ ਵਾਲੇ ਸਿੱਖਾਂ ਨੂੰ ਵੀ ਨਾ ਬਖ਼ਸ਼ਿਆ ਗਿਆ।

ਲੋਕਾਂ ਤੋਂ ਫਿਰੌਤੀਆਂ ਲਈਆਂ ਜਾਣ ਲੱਗੀਆਂ। ਬੈਂਕ ਲੁੱਟੇ ਜਾਣ ਲੱਗੇ। ਕਾਂਗਰਸੀਆਂ ਅਤੇ ਹਿੰਦੂਆਂ ਦੇ ਕਤਲ ਕੀਤੇ ਜਾਣ ਲੱਗੇ। ਸੂਰਜ ਛਿਪਣ ਨਾਲ ਹੀ ਪਿੰਡਾਂ ਅਤੇ ਸ਼ਹਿਰਾਂ ਵਿੱਚ ਸਹਿਮ ਪਸਰ ਜਾਂਦਾ। ਲੋਕ ਕੁੰਡੇ, ਜਿੰਦੇ ਲਾ ਕੇ ਘਰਾਂ ਅੰਦਰ ਦੜ ਵੱਟ ਜਾਂਦੇ। ਰਾਤ ਦੇ ਸਮੇਂ ਬੂਹੇ ਤੇ



ਦਸਤਕ ਮੌਤ ਦਾ ਪੈਗ਼ਾਮ ਸਮਝੀ ਜਾਣ ਲੱਗੀ।

ਪੰਜਾਬ ਦਾ ਇਹ ਫਿਰਕੂ ਡਰਾਮਾ ਇੱਕ ਅਜਿਹਾ ਦੁਖਾਂਤ ਹੈ ਜਿਸਦੇ ਡਰਪੋਕ ਅਦਾਕਾਰ ਰੰਗ-ਮੰਚ ਉੱਤੇ ਆਪਣਾ ਰੋਲ ਅਦਾ ਕਰਦੇ ਹਨ ਅਤੇ ਆਮ ਲੋਕ ਖ਼ਾਮੋਸ਼ ਦਰਸ਼ਕਾਂ ਵਜੋਂ ਵੇਖ ਰਹੇ ਹਨ। ਆਖਰੀ ਐਕਟ ਵਿੱਚ ਅਦਾਕਾਰ ਥੀਏਟਰ ਨੂੰ ਹੀ ਅੱਗ ਲਾਉਣ ਲਈ ਰੰਗ-ਮੰਚ ਤੋਂ ਉਤਰਦੇ ਹਨ।

✪ ✪ ✪

## 30

ਤਾੜ......ਤਾੜ......ਤਾੜ......ਕਰਦੀਆਂ ਤਿੰਨ ਗੋਲੀਆਂ ਜਲਸੇ ਦੀਆਂ ਮੂਹਰਲੀਆਂ ਕਤਾਰਾਂ ਵਿੱਚ ਬੈਠੇ ਇੱਕ ਪਗੜੀਧਾਰੀ ਨੌਜਵਾਨ ਨੇ ਆਪਣੇ ਪਿਸਤੌਲ ਵਿੱਚੋਂ ਚਲਾਈਆਂ। ਇਹ ਗੋਲੀਆਂ ਸਟੇਜ ਤੋਂ ਇਕੱਠ ਨੂੰ ਸੰਬੋਧਨ ਕਰ ਰਹੇ ਜਰਨੈਲ ਬਾਗੀ ਦੀ ਛਾਤੀ ਨੂੰ ਛਨਣੀ ਕਰਦੀਆਂ ਹੋਈਆਂ ਉਸਦੇ ਸਰੀਰ ਵਿੱਚੋਂ ਪਾਰ ਲੰਘ ਗਈਆਂ।

ਸਟੇਜ ਅਤੇ ਲੋਕਾਂ ਵਿੱਚ ਭਗਦੜ ਮੱਚ ਗਈ। ਕਿਸੇ ਨੇ ਇਹ ਗੱਲ ਸੁਪਨੇ ਵਿੱਚ ਵੀ ਨਹੀਂ ਸੋਚੀ ਸੀ ਕਿ ਲੋਕਾਂ ਦੇ ਹੱਕਾਂ ਲਈ ਲੜਨ ਵਾਲੇ, ਆਪਣੇ ਘਰ-ਬਾਰ ਦੀ ਵੀ ਪਰਵਾਹ ਨਾਂਹ ਕਰਨ ਵਾਲੇ ਮਰਦੇ-ਮੁਜਾਹਿਦ ਜਰਨੈਲ ਨਾਲ ਕੋਈ ਇਸ ਤਰ੍ਹਾਂ ਧ੍ਰੋਹ ਕਮਾ ਜਾਵੇਗਾ। ਲੋਕ ਇਕਦਮ ਠਠੰਬਰ ਗਏ ਸਨ। ਸੁੰਨ ਜਿਹੇ ਹੋ ਗਏ। ਭੀੜ ਦਾ ਫਾਇਦਾ ਉਠਾਉਂਦਾ ਹੋਇਆ ਦੋਸ਼ੀ ਉੱਥੋਂ ਭੱਜ ਨਿਕਲਿਆ। ਬਾਹਰ ਸੜਕ ਤੇ ਉਸਦਾ ਇੱਕ ਸਾਥੀ ਪਹਿਲਾਂ ਹੀ ਮੋਟਰ ਸਾਈਕਲ ਸਟਾਰਟ ਕਰੀ ਖੜ੍ਹਾ ਸੀ। ਕੁਝ ਬਹਾਦਰ ਵਿਅਕਤੀਆਂ ਨੇ ਉਨ੍ਹਾਂ ਦਾ ਪਿੱਛਾ ਵੀ ਕੀਤਾ ਪਰ ਉਹ ਦੌੜਨ ਵਿੱਚ ਸਫਲ ਹੋ ਗਏ। ਪੁਲਿਸ ਦੇ ਸਿਪਾਹੀ ਸਿਰਫ ਸੌ ਗਜ਼ ਦੀ ਦੂਰੀ ਤੇ ਹੁੰਦੇ ਹੋਏ ਵੀ ਦੜ ਵੱਟ ਗਏ।

ਸਾਡੇ ਦੇਸ਼ ਦੀ ਪੁਲਿਸ ਦੋਸ਼ੀਆਂ ਦੇ ਦੌੜ ਜਾਣ ਬਾਅਦ ਹੀ ਹਰਕਤ ਵਿੱਚ ਆਉਂਦੀ ਹੈ। ਉਂਝ ਵੀ ਇਸਦਾ ਕੰਮ ਦੋਸ਼ੀਆਂ ਨੂੰ ਫੜਨਾ ਨਹੀਂ ਸਗੋਂ ਮੌਕਾ-ਏ-ਵਾਰਦਾਤ ਵਾਲੇ ਸਥਾਨ ਦਾ ਬਾਅਦ ਵਿੱਚ ਘੇਰਾ ਘੱਤ ਕੇ ਉੱਥੇ ਰਹਿਣ ਵਾਲੇ ਸਰੀਫ਼ ਨਾਗਰਿਕਾਂ ਦੇ ਪੁੜੇ ਸੇਕਣਾ ਹੈ। ਨਿਹੱਥੇ ਲੋਕਾਂ ਦੀ ਭੀੜ ਨੂੰ ਖਿੰਡਾਉਣ ਲਈ ਇਹ ਡਾਂਗਾਂ ਤਾਂ ਚਲਾ ਸਕਦੇ ਹਨ, ਗੋਲੀ ਦਾਗ ਸਕਦੇ ਹਨ ਅਤੇ ਅੱਥਰੂ ਗੈਸ ਦੇ ਗੋਲੇ ਸੁੱਟ ਸਕਦੇ ਹਨ ਪਰ ਬੰਦੂਕਾਂ ਅੱਗੇ ਇਹ ਥੋੜ੍ਹਾਂ ਕੀਤਿਆਂ ਨਹੀਂ ਖੜ੍ਹਦੇ।

ਬਾਗੀ ਦੀ ਲਾਸ਼ ਸਟੇਜ ਤੇ ਖ਼ੂਨ ਨਾਲ ਲੱਥਪੱਥ ਪਈ ਸੀ। ਹੱਥ ਵਿੱਚ ਫੜਿਆ ਲਾਲ ਝੰਡਾ ਅਜੇ ਵੀ ਉਵੇਂ ਹੀ ਹੱਥ ਵਿੱਚ ਸੀ। ਪਲਾਂ ਵਿੱਚ ਸੋਗ ਵਜੋਂ ਸਾਰੇ ਬਾਜ਼ਾਰ ਬੰਦ ਹੋ ਗਏ। ਸ਼ਹਿਰ ਵਿੱਚ ਇਹ ਖ਼ਬਰ ਜੰਗਲ ਦੀ ਅੱਗ ਵਾਂਗ ਫੈਲ ਗਈ। ਫੈਕਟਰੀਆਂ ਵਿੱਚ ਕੰਮ ਕਰਦੇ ਮਜ਼ਦੂਰ ਕੰਮ ਵਿਚਾਲੇ ਛੱਡ ਕੇ ਉਸ ਥਾਂ ਇਕੱਠੇ ਹੋਣ ਸ਼ੁਰੂ ਹੋ ਗਏ। ਦਫ਼ਤਰਾਂ ਦੇ ਬਾਬੂ, ਸਕੂਲਾਂ ਦੇ



ਅਧਿਆਪਕ, ਗੱਲ ਕੀ ਹਰ ਇੱਕ ਨੂੰ ਜਰਨੈਲ ਦੇ ਕਤਲ ਨੇ ਝੰਜੋੜ ਕੇ ਰੱਖ ਦਿੱਤਾ ਸੀ। ਸੂਹੀ ਸਵੇਰ ਦੇ ਆਸ਼ਕ ਨੂੰ ਨਫ਼ਰਤ ਦੇ ਭੌਰਿਆਂ ਦੇ ਤੱਸਵੀ ਜਨੂੰਨ ਨੇ ਨਿਗਲ ਲਿਆ ਸੀ।

ਜਰਨੈਲ ਦੀ ਅੱਸੀ ਸਾਲਾਂ ਦੀ ਬੁੱਢੀ ਮਾਂ ਹਰਜਾਪ ਕੌਰ ਰੋਂਦੀ ਨਹੀਂ ਝੱਲੀ ਜਾ ਰਹੀ ਸੀ। ਜਰਨੈਲ ਦੀ ਪਤਨੀ ਦੀਪਿਕਾ ਦੇ ਦਿਲ ਕੰਬਾਊ ਵੈਣਾਂ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਇਕੱਠੇ ਹੋਏ ਲੋਕਾਂ ਦੀਆਂ ਅੱਖਾਂ ਵਿੱਚੋਂ ਹੰਝੂਆਂ ਦੀਆਂ ਘਰਾਲਾਂ ਚਲਾ ਦਿੱਤੀਆਂ ਸਨ। ਬਾਗੀ ਦੀ ਇਕਲੌਤੀ ਤਿੰਨ ਸਾਲਾ ਬੇਟੀ ਆਸਮੀਤ ਰੋ-ਰੋ ਕੇ ਬੁਰਾ ਹਾਲ ਕਰ ਰਹੀ ਸੀ। ਰੋਂਦੀ ਹੋਈ ਆਪਣੀ ਦਾਦੀ, ਮਾਤਾ ਅਤੇ ਖ਼ੂਨ ਨਾਲ ਲਥਪਥ ਪਿਤਾ ਦੀ ਲਾਸ਼ ਨੂੰ ਦੇਖ ਕੇ ਉਹ ਪੂਰੀ ਤਰ੍ਹਾਂ ਘਬਰਾਈ ਹੋਈ ਸੀ। ਬੱਚੀ ਪਾਪਾ ਦੀ ਮੌਤ ਨੂੰ ਨਹੀਂ ਸੀ ਸਮਝ ਸਕੀ। ਮਾਸਟਰ ਸੁਖਬੀਰ ਸਿੰਘ ਦੁਸਾਂਝ, ਭਰਥਰੀ ਦਾਸ ਅਤੇ ਹਰਸ਼ਪ੍ਰੀਤ ਬਿਲਕੁਲ ਖਾਮੋਸ਼ ਬੈਠੇ ਸਨ।

ਆਸਮੀਤ ਡੌਰ-ਭੌਰ ਹੋਈ ਮਾਂ ਦੇ ਰੋਣ ਨੂੰ ਵੇਖਣ ਲੱਗ ਪਈ। ਫਿਰ ਨਿੱਕੇ ਨਿੱਕੇ ਹੱਥਾਂ ਨਾਲ ਮਾਂ ਦੇ ਹੰਝੂ ਪੂੰਝਣ ਲੱਗ ਪਈ।

"ਮਾਮਾ, ਰੋ ਨਾ। ਡਾਕਟਰ ਆਊ, ਪਾਪਾ ਠੀਕ ਹੋ ਜਾਣਗੇ। ਹੈਂ ਨਾ?"

ਡੀ. ਐਸ. ਪੀ. ਗੁਰਜੰਟ ਸਿੰਘ ਭਾਰੀ ਗਾਰਦ ਲੈ ਕੇ ਘਟਨਾ-ਸਥਾਨ ਤੇ ਪਹੁੰਚਿਆ। "ਬਾਗੀ ਤੇਰੀ ਸੋਚ ਤੇ, ਪਹਿਰਾ ਦਿਆਂਗੇ ਠੋਕ ਕੇ", "ਬਾਗੀ ਦੇ ਕਾਤਲ-ਮੁਰਦਾਬਾਦ", "ਪੁਲਿਸ-ਪ੍ਰਸਾਸ਼ਨ-ਮੁਰਦਾਬਾਦ" ਦੇ ਨਾਹਰਿਆਂ ਨਾਲ ਭੀੜ ਨੇ ਪੁਲਿਸ ਉੱਤੇ ਪੱਥਰ ਵਰ੍ਹਾਉਣੇ ਸ਼ੁਰੂ ਕਰ ਦਿੱਤੇ। ਭਾਰੀ ਪਥਰਾਅ ਦਾ ਸਾਹਮਣਾ ਕਰਦੀ ਹੋਈ ਪੁਲਿਸ ਲਾਸ਼ ਨੂੰ ਪੋਸਟ ਮਾਰਟਮ ਲਈ ਸਿਵਲ ਹਸਪਤਾਲ ਲੈ ਗਈ। ਲੋਕਾਂ ਦੀ ਸਾਰੀ ਭੀੜ, ਹਸਪਤਾਲ ਵੱਲ ਉਮੜ ਪਈ।

ਪੋਸਟ ਮਾਰਟਮ ਦੀ ਕਾਰਵਾਈ ਪੂਰੀ ਹੋਣ 'ਤੇ ਦੋ ਘੰਟਿਆਂ ਬਾਅਦ ਲਾਸ਼ ਪਰਿਵਾਰ ਦੇ ਮੈਂਬਰਾਂ ਅਤੇ ਹਮਦਰਦਾਂ ਨੂੰ ਸੌਂਪੀ ਗਈ। ਪਾਰਟੀ ਝੰਡੇ ਵਿੱਚ ਲਪੇਟੀ ਹੋਈ ਲਾਸ਼ ਨੂੰ ਅਰਥੀ ਤੇ ਪਾ ਕੇ ਜਦ ਸਮਸ਼ਾਨ ਘਾਟ ਲਿਜਾਇਆ ਜਾ ਰਿਹਾ ਸੀ ਤਾਂ ਪਿੰਡ ਦਾ ਸਮੁੱਚਾ ਮਾਹੌਲ ਗ਼ਮਗੀਨ ਬਣਿਆ ਹੋਇਆ ਸੀ। ਬਨੇਰਿਆਂ ਤੇ ਖੜ੍ਹੀਆਂ ਕੁੜੀਆਂ, ਬੁੜ੍ਹੀਆਂ, ਬੱਚੇ ਅਤੇ ਬਿਰਧ ਹੰਝੂਆਂ ਨਾਲ 'ਲੋਕਾਂ ਦੇ ਇਸ ਪੁੱਤਰ' ਨੂੰ ਆਖਰੀ ਸਰਧਾਂਜਲੀ ਦੇ ਰਹੇ ਸਨ। ਹਜ਼ਾਰਾਂ ਲੋਕ ਧੌਣਾਂ ਨਿਵਾਈਂ, ਹੰਝੂ ਵਹਾਉਂਦੇ, ਰੋਹ ਭਰਪੂਰ ਸਮਸ਼ਾਨ ਵੱਲ ਜਾ ਰਹੇ ਸਨ। ਆਸਮੀਤ, ਮਾਮਾ ਨੂੰ ਧਰਵਾਸ ਦੇ ਰਹੀ ਸੀ-ਮਾਮਾ, ਭਾਈ ਪਾਪਾ ਨੂੰ

ਡਾਕਟਰ ਕੋਲ ਲੈ ਕੇ ਜਾਂਦੇ ਨੇ। ਮੈਂ ਬਾਬੇ ਮੂਹਰੇ ਮੱਥਾ ਟੇਕਿਆ ਸੀ। ਪਾਪਾ ਹੁਣ ਠੀਕ ਹੋ ਜਾਣਗੇ.....।"

ਬੁੱਢਾ ਪਰਜਾ ਮੰਡਲੀਆਂ ਬਾਬਾ ਵਿਰਸਾ ਸਿੰਘ ਕਾਤਲਾਂ ਨੂੰ ਬੜੀ ਰੋਹਲੀ ਆਵਾਜ਼ ਵਿੱਚ ਕੋਸ ਰਿਹਾ ਸੀ। ਉਹ ਆਖ ਰਿਹਾ ਸੀ ਕਿ ਕਾਤਲ, ਜਰਨੈਲ ਸਹੁੰ ਭਿੰਡਰਾਂਵਾਲੇ ਦੇ ਸਿੱਖ ਤਾਂ ਹੋ ਸਕਦੇ ਹਨ ਕਦਾਚਿਤ ਇਹ ਗੁਰੂ ਗੋਬਿੰਦ ਸਿੰਘ ਦੇ ਸਿੱਖ ਨਹੀਂ ਹੋ ਸਕਦੇ। ਸ਼੍ਰੀ ਗੁਰੂ ਗੋਬਿੰਦ ਸਿੰਘ ਨੇ ਤਾਂ ਲੋਕਾਂ ਦੇ ਘਰ ਵਸਾਉਣ ਲਈ ਆਪਣੇ ਘਰ ਨੂੰ ਉਜਾੜਿਆ ਸੀ। ਇਹ ਤਿਜੌਰੀਆਂ ਭਰਨ ਲਈ ਲੋਕਾਂ ਦੇ ਘਰ ਉਜਾੜ ਰਹੇ ਹਨ। ਆਪਣੇ ਖਿਲਾਫ ਉੱਠਣ ਵਾਲੀਆਂ ਬੇਖੌਫ਼ ਆਵਾਜ਼ਾਂ ਨੂੰ ਫਤਵੇ ਸੁਣਾਕੇ, ਪਰਚੀਆਂ ਕੱਢ ਕੇ ਮਾਰਨ ਦੀਆਂ ਧਮਕੀਆਂ ਦੇ ਰਹੇ ਹਨ। ਵਸਦੇ ਘਰਾਂ ਨੂੰ ਉਜਾੜਨਾ ਸਿੱਖੀ ਨਹੀਂ। ਸਿੱਖੀ ਤਾਂ ਸਰਬੱਤ ਦਾ ਭਲਾ ਮੰਗਦੀ ਹੈ।

ਜਰਨੈਲ ਬਾਗੀ, ਬਾਬਾ ਵਿਰਸਾ ਸਿੰਘ ਦਾ ਰਿਸ਼ਤੇ ਵਿੱਚੋਂ ਸਿਰਫ਼ ਭਤੀਜਾ ਹੀ ਨਹੀਂ ਸੀ ਸਗੋਂ ਉਹ ਉਸਦਾ ਇੱਕ ਦੋਸਤ, ਇੱਕ ਸ਼ਾਗਿਰਦ ਅਤੇ ਉਸਦੀ ਮੰਜ਼ਿਲ ਦਾ ਰਾਹੀ ਵੀ ਸੀ। ਬਾਗੀ ਦੀ ਲਾਸ਼ ਨੂੰ ਅਗਨ ਭੇਟ ਕਰਦਾ ਬਾਬਾ ਉੱਚੀ-ਉੱਚੀ ਬੋਲਣ ਲੱਗਾ :-

- ਜਿਸਨੇ ਮੇਰੇ ਸਰੀਰ ਨੂੰ ਅਗਨ ਭੇਂਟ ਕਰਨਾ ਸੀ, ਅੱਜ ਉਸਨੂੰ ਅਗਨ ਭੇਂਟ ਕਰਦਿਆਂ ਮੇਰਾ ਕੜ ਪਾਟ ਰਿਹਾ।

- ਅਗਨ ਭੇਂਟ ਕਰਦਾ ਬਾਬਾ ਉੱਚੀ-ਉੱਚੀ ਇਨਕਲਾਬੀ ਬੋਲ ਬੋਲਣ ਲੱਗਾ ਜੋ ਲੋਕਾਂ ਨੂੰ ਧੁਰ ਅੰਦਰ ਤੱਕ ਝੰਜੋੜ ਗਏ ਅਤੇ ਉਹ ਬੁੱਢਾ ਸੁਤੰਤਰਤਾ ਸੰਗਰਾਮੀ ਬੇਹੋਸ਼ ਹੋ ਕੇ ਡਿੱਗ ਪਿਆ।

ਤਕਾਜ਼ਾ ਹੈ ਵਕਤ ਕਾ
ਤੂਫ਼ਾਨੋਂ ਸੇ ਜੂਝੋ
ਕਬ ਤਕ ਚਲੋਗੇ
ਕਿਨਾਰੇ-ਕਿਨਾਰੇ।

ਆਸਮੀਤ ਉੱਚੀ-ਉੱਚੀ ਪਾਗਲਾਂ ਵਾਂਗ ਬੋਲ ਰਹੀ ਸੀ।

"ਮਾਮਾ, ਪਾਪਾ ਨੂੰ ਉਹ ਭਾਈ ਅੱਗ ਲਾਉਂਦਾ.....। ਮਾਮਾ.......ਹਟਾ ਦੇ.......ਮਾਮਾ ਉਹ ਭਾਈ.....।"

ਬਹੁਤ ਨਿੰਮੋਝੂਣੇ ਜਿਹੇ ਹੋਏ ਸਭ ਘਰ ਮੁੜ ਆਏ। ਹਸਦੇ-ਵਸਦੇ ਘਰ ਵਿੱਚ ਸੱਥਰ ਵਿਛ ਗਿਆ। ਕਿਸੇ ਪਾਸ ਕਹਿਣ ਸੁਣਨ ਲਈ ਕੁਝ ਨਹੀਂ



ਸੀ। ਪੱਥਰ ਦੇ ਅਡੋਲ ਬੁੱਤਾਂ ਵਾਂਗ ਇੱਕ ਦੂਜੇ ਵੱਲ ਵੇਖ ਰਹੇ ਸਨ। ਭਿਆਨਕ ਅਹਿਸਾਸ ਉਨ੍ਹਾਂ ਦੀਆਂ ਅੱਖਾਂ ਵਿੱਚ ਉੱਭਰ ਰਹੇ ਸਨ। ਲੋਕ ਕਾਤਲਾਂ ਨੂੰ ਫਿਟਕਾਰ ਰਹੇ ਸਨ।

ਐ ਚਾਨਣ ਦੇ ਕਾਤਲੋ
ਕਿਉਂ ਭੁੱਲਾਂ ਕਰਦੇ
ਲੱਖਾਂ ਸੂਰਜ ਨੂੜ ਲੋ
ਇਹਨਾਂ ਰਹਿਣਾ ਚੜ੍ਹਦੇ।

